ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੪੯ ਜਨਵਰੀ 2018

ਜਿਲਦ ੬੧ ਅੰਕ ੧੦




*ਸੰਪਾਦਕ*

ਸਤਵਿੰਦਰ ਸਿੰਘ ਫੂਲਪੁਰ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ

# ਮਾਘਿ ਪੁਨੀਤ ਭਈ . . .

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥*
*ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥*
*ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥*
*ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥*
*ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥*
*ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥ (ਪੰਨਾ ੧੧੦੯)*

**ਪਦ ਅਰਥ:-** **ਮਾਘਿ-** ਮਾਘ (ਮਹੀਨੇ) ਵਿਚ। **ਪੁਨੀਤ-** ਪਵਿੱਤਰ। **ਤੀਰਥੁ-** ਪਵਿੱਤਰ ਅਸਥਾਨ ਨਾਮ ਰੂਪੀ ਤੀਰਥ। **ਅੰਤਰਿ-** ਹਿਰਦੇ ਵਿਚ। **ਜਾਨਿਆ-** ਪਛਾਣ ਲਿਆ, ਲੱਭ ਲਿਆ। **ਸਹਜਿ-** ਸਹਜ ਵਿਚ, ਅਡੋਲ ਅਵਸਥਾ ਵਿਚ। **ਗਹਿ-** ਗ੍ਰਹਿਣ ਕਰ ਕੇ। **ਅੰਕੇ-** ਅੰਕ ਵਿਚ, ਹਿਰਦੇ ਵਿਚ। **ਸੁਣਿ-** (ਤੇਰੇ ਗੁਣ) ਸੁਣ ਕੇ। **ਬੰਕੇ-** ਸੋਹਣੇ। **ਸਰਿ-** ਸਰੋਵਰ ਵਿਚ, ਤੀਰਥ ਉੱਤੇ। **ਨਾਵਾ-** ਨ੍ਹਾਵਾਂ, ਇਸ਼ਨਾਨ ਕਰ ਲੈਂਦਾ ਹਾਂ। **ਤਹ-** ਉਸ ਆਤਮਕ ਅਵਸਥਾ ਵਿਚ। **ਬੇਣੀ ਸੰਗਮ-** ਤ੍ਰਿਬੇਣੀ, ਗੰਗਾ ਜਮਨਾ ਸਰਸਵਤੀ ਤਿੰਨਾਂ ਪਵਿੱਤਰ ਨਦੀਆਂ ਦਾ ਮਿਲਾਪ ਅਸਥਾਨ। **ਜਪਿ-** ਜਪ ਕੇ। **ਜਾਤਾ-** ਡੂੰਘੀ ਸਾਂਝ ਪਾ ਲਈ।

**ਅਰਥ:-** ਮਾਘ ਮਹੀਨੇ ਵਿਚ (ਲੋਕ ਪ੍ਰਯਾਗ ਆਦਿਕ ਤੀਰਥ ਉੱਤੇ ਇਸ਼ਨਾਨ ਕਰਨ ਵਿਚ ਪਵਿੱਤਰਤਾ ਮੰਨਦੇ ਹਨ ਪਰ) ਜਿਸ ਜੀਵ ਨੇ ਆਪਣੇ ਹਿਰਦੇ ਵਿਚ ਹੀ ਤੀਰਥ ਪਛਾਣ ਲਿਆ ਹੈ ਉਸ ਦੀ ਜਿੰਦ ਪਵਿੱਤਰ ਹੋ ਜਾਂਦੀ ਹੈ। ਜੋ ਜੀਵਨ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਵਸਾ ਕੇ ਉਸ ਦੇ ਚਰਨਾਂ ਵਿਚ ਲੀਨ ਹੁੰਦਾ ਹੈ, ਉਹ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ ਜਿੱਥੇ ਉਸ ਨੂੰ ਸੱਜਣ-ਪ੍ਰਭੂ ਮਿਲ ਪੈਂਦਾ ਹੈ।

ਹੇ ਸੋਹਣੇ ਪ੍ਰੀਤਮ ਪ੍ਰਭੂ! ਜੇ ਤੇਰੇ ਗੁਣ ਮੈਂ ਆਪਣੇ ਹਿਰਦੇ ਵਿਚ ਵਸਾ ਕੇ ਤੇਰੀ ਸਿਫਤਿ-ਸਾਲਾਹ ਸੁਣ ਕੇ ਤੈਨੂੰ ਚੰਗਾ ਲੱਗਣ ਲੱਗ ਪਵਾਂ, ਤਾਂ ਮੈਂ ਤੀਰਥ ਉੱਤੇ ਇਸ਼ਨਾਨ ਕਰ ਲਿਆ (ਸਮਝਦਾ ਹਾਂ)। ਤੇਰੇ ਚਰਨਾਂ ਵਿਚ ਲੀਨਤਾ ਵਾਲੀ ਅਵਸਥਾ ਹੀ ਗੰਗਾ ਜਮਨਾ ਸਰਸਵਤੀ ਤਿੰਨਾਂ ਨਦੀਆਂ ਦਾ ਮਿਲਾਪ ਥਾਂ ਹੈ ਤ੍ਰਿਬੇਣੀ ਹੈ, ਉੱਥੇ ਹੀ ਮੈਂ ਸੱਤੇ ਸਮੁੰਦਰ ਸਮਾਏ ਮੰਨਦਾ ਹਾਂ।

ਜਿਸ ਮਨੁੱਖ ਨੇ ਹਰੇਕ ਜੁਗ ਵਿਚ ਵਿਆਪਕ ਪਰਮੇਸਰ ਨਾਲ ਸਾਂਝ ਪਾ ਲਈ ਉਸ ਨੇ (ਤੀਰਥ- ਇਸ਼ਨਾਨ ਆਦਿਕ) ਸਾਰੇ ਪੁੰਨ ਕਰਮ ਦਾਨ ਤੇ ਪੂਜਾ ਕਰਮ ਕਰ ਲਏ।

ਹੇ ਨਾਨਕ! ਮਾਘ ਮਹੀਨੇ ਵਿਚ (ਤੀਰਥ-ਇਸ਼ਨਾਨ ਆਦਿਕ ਦੇ ਥਾਂ) ਇਸ ਨੇ ਪ੍ਰਭੂ ਦਾ ਨਾਮ ਸਿਮਰ ਕੇ ਪ੍ਰਭੂ-ਨਾਮ ਦਾ ਮਹਾ ਰਸ ਪੀ ਲਿਆ, ਉਸ ਨੇ (ਮਾਨੋ) ਅਠਾਹਠ ਹੀ ਤੀਰਥਾਂ ਦਾ ਇਸ਼ਨਾਨ ਕਰ ਲਿਆ।

**ਭਾਵ:-** ਮਾਘੀ ਵਾਲੇ ਦਿਨ ਲੋਕ ਪ੍ਰਯਾਗ ਆਦਿਕ ਤੀਰਥ ਉੱਤੇ ਇਸ਼ਨਾਨ ਕਰਨ ਵਿਚ ਪਵਿੱਤਰਤਾ ਮੰਨਦੇ ਹਨ। ਪਰ ਪਰਮਾਤਮਾ ਦੀ ਸਿਫਤਿ-ਸਾਲਾਹ ਹਿਰਦੇ ਵਿਚ ਵਸਾਉਣੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ। ■

ਸੰਪਾਦਕੀ . . .

# ਗੁਰਬਾਣੀ ਦੇ ਲੜ ਲੱਗ ਕੇ ਹੀ ਹੋਵੇਗਾ ਜਗਤ ਦਾ ਕਲਿਆਣ

*ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸ ਜਗਤ ਅੰਦਰ ਸੰਪੂਰਨ ਮਨੁੱਖ ਦੀ ਘਾੜਤ ਲਈ ਨਾਨਕ ਨਿਰਮਲ ਪੰਥ ਦੀ ਸਥਾਪਨਾ ਕੀਤੀ ਅਤੇ ਆਪ ਆਪਣੀਆਂ ਉੱਚਤਮ ਆਦਰਸ਼ਕ ਮਿਸਾਲਾਂ ਨਾਲ ਇਸ ਨੂੰ ਉਚੇਰਾ ਤੇ ਚੰਗੇਰਾ ਬਣਾਇਆ। ਉਨ੍ਹਾਂ ਦੇ ਸਮੇਂ ਸਮਾਜ ਅੰਦਰ ਜੋ ਧਾਰਮਿਕ, ਸਮਾਜਿਕ, ਕਦਰਾਂ-ਕੀਮਤਾਂ ਅਤੇ ਨੈਤਿਕ ਮੁੱਲਾਂ ਵਿਚ ਗਿਰਾਵਟ ਆ ਚੁੱਕੀ ਸੀ ਉਸ ਦੀ ਗੁਰੂ ਜੀ ਨੇ ਬੜੇ ਹੀ ਸਖਤ ਪਰ ਭਾਵ-ਪੂਰਿਤ ਸ਼ਬਦਾਂ ਵਿਚ ਨਿਖੇਧੀ ਕੀਤੀ। ਵਿਸ਼ੇਸ਼ ਕਰਕੇ ਧਾਰਮਿਕ ਆਗੂਆਂ, ਕਾਜ਼ੀਆਂ, ਮੁੱਲਾਂ-ਮੁਲਾਣਿਆਂ, ਅਖੌਤੀ ਪ੍ਰੋਹਿਤ ਵਰਗ, ਜੋਗੀਆਂ, ਨਾਥਾਂ, ਸਾਧਾਂ ਅਤੇ ਭੇਖਧਾਰੀ-ਪਖੰਡੀਆਂ ਨੂੰ ਉਨ੍ਹਾਂ ਨੇ ਆਪਣੀ ਬਾਣੀ ਰਾਹੀਂ ਸੱਚ ਦੇ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਕੀਤੀ।*

*ਗੁਰੂ ਜੀ ਨੇ ਹੱਕ-ਸੱਚ ਤੇ ਧਰਮ ਦਾ ਉਪਦੇਸ਼ ਕਰਨ ਲਈ ਜਿੱਥੇ ਆਪ ਬਾਣੀ ਦੀ ਰਚਨਾ ਕੀਤੀ ਉੱਥੇ ਆਪਣੀਆਂ ਪ੍ਰਚਾਰ ਯਾਤਰਾਵਾਂ ਦੌਰਾਨ ਭਾਰਤ ਦੇ ਵੱਖ-ਵੱਖ ਸਥਾਨਾਂ ਤੋਂ ਵੱਖ-ਵੱਖ ਮਹਾਂਪੁਰਖਾਂ ਦੀ ਬਾਣੀ ਜੋ ਗੁਰੂ ਆਸ਼ੇ ਨਾਲ ਮੇਲ ਖਾਂਦੀ ਸੀ, ਨੂੰ ਇਕੱਤਰ ਕਰ ਕੇ ਆਪਣੇ ਤੋਂ ਬਾਅਦ ਅਗਲੇ ਗੁਰੂ ਸਾਹਿਬਾਨ ਦੇ ਸਪੁਰਦ ਕਰਨ ਦੀ ਪ੍ਰਥਾ ਤੋਰੀ। ਇਹ ਇਕ ਮਹਾਨ ਕਾਰਜ ਸੀ, ਜਿਸ ਨਾਲ ਲਗਾਤਾਰ ਅਗਲੇਰੇ ਗੁਰੂ ਸਾਹਿਬਾਨ ਦੀ ਬਾਣੀ ਸ਼ਾਮਲ ਹੁੰਦੀ ਗਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੂਜੇ, ਤੀਜੇ, ਚੌਥੇ ਪਾਤਸ਼ਾਹ ਸਮੇਤ ਆਪਣੀ ਅਤੇ ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰਸਿੱਖਾਂ ਦੀ ਬਾਣੀ ਦਾ ਸੰਕਲਨ ਕਰ ਕੇ ਆਦਿ (ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ।*

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੇ ਜਾਗਤ-ਜੋਤ ਸ਼ਬਦ ਗੁਰੂ ਹਨ। ਇਸ ਅੰਦਰ ਦਰਜ ਚਹੁੰ ਵਰਨਾਂ ਨੂੰ ਸਾਂਝਾ ਉਪਦੇਸ਼ ਕਰਨ ਵਾਲੀ ਕਲਿਆਣਕਾਰੀ ਬਾਣੀ ਸਰਬ-ਸਾਂਝਾ ਮਨੁੱਖੀ ਭਾਈਚਾਰਾ ਸਿਰਜਣ ਦੇ ਸਮਰੱਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਨੂੰ ਵਿਵਹਾਰਕ ਜੀਵਨ ਵਿਚ ਅਪਣਾਅ ਕੇ ਹੀ ਵਿਸ਼ਵ-ਵਿਆਪੀ ਸਮੱਸਿਆਵਾਂ ਦੇ ਹੱਲ ਲੱਭੇ ਜਾ ਸਕਦੇ ਹਨ। ਇਸ ਲਈ ਅੱਜ ਲੋੜ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਨੂੰ ਵਿਸ਼ਵ ਭਰ ਵਿਚ ਪ੍ਰਚਾਰਨ ਦੀ।*

*ਅੱਜ ਆਧੁਨਿਕ ਯੁੱਗ ਅੰਦਰ ਮਨੁੱਖ ਨੇ ਆਪਣੇ ਐਸ਼-ਓ-ਇਸ਼ਰਤ ਲਈ ਬੇਅੰਤ ਸੁਖ-ਸਹੂਲਤਾਂ ਅਤੇ ਸਾਧਨ ਪੈਦਾ ਕਰ ਲਏ ਹਨ। ਇਹ ਸਾਧਨ ਜਿੱਥੇ ਮਨੁੱਖੀ ਜੀਵਨ ਨੂੰ ਸੁਖਾਲਾ ਬਣਾ ਰਹੇ ਹਨ, ਉੱਥੇ ਨਾਲ ਹੀ ਕਈ ਸਮੱਸਿਆਵਾਂ ਦਾ ਕਾਰਨ ਵੀ ਬਣ ਰਹੇ*

ਹਨ। ਜੇਕਰ ਹਰੇਕ ਸਾਧਨ ਨੂੰ ਸੰਜਮਤਾ ਅਤੇ ਕਿਸੇ ਸੀਮਾ ਵਿਚ ਰਹਿ ਕੇ ਵਰਤਿਆ ਜਾਵੇ ਤਾਂ ਠੀਕ ਹੁੰਦਾ ਹੈ ਪਰੰਤੂ ਜੇਕਰ ਇਨ੍ਹਾਂ ਦੀ ਅਤਿਅੰਤ ਬੇਲੋੜੀ ਵਰਤੋਂ ਸ਼ੁਰੂ ਹੋ ਜਾਵੇ ਤਾਂ ਉਹ ਸਾਧਨ ਜਿੱਥੇ ਮਨੁੱਖਤਾ ਲਈ ਹਾਨੀਕਾਰਕ ਹੁੰਦੇ ਹਨ, ਉੱਥੇ ਸਮੁੱਚੀ ਕੁਦਰਤ, ਵਾਤਾਵਰਨ, ਬਨਸਪਤੀ ਆਦਿ ਲਈ ਵੀ ਹਾਨੀਕਾਰਕ ਹੋ ਜਾਂਦੇ ਹਨ। ਜਿਸ ਦੇ ਨਤੀਜੇ ਅਸੀਂ ਹਵਾ, ਪਾਣੀ ਪ੍ਰਦੂਸ਼ਣ ਅਤੇ ਆਲਮੀ ਤਪਸ਼ ਆਦਿ ਰੂਪਾਂ ਵਿਚ ਵੇਖ ਰਹੇ ਹਾਂ। ਸੱਤਾ-ਪ੍ਰਾਪਤੀ ਅਤੇ ਸ਼ਕਤੀ ਦੀ ਦੌੜ ਕਾਰਨ ਅੰਤਰਰਾਸ਼ਟਰੀ ਪੱਧਰ 'ਤੇ ਅਨੇਕਾਂ ਹੀ ਮੁਲਕਾਂ ਦਾ ਆਪਸ ਵਿਚ ਖਿੱਚੋਤਾਣ ਦਾ ਰਵੱਈਆ ਸਾਹਮਣੇ ਆ ਰਿਹਾ ਹੈ। ਅਜਿਹੇ ਹਾਲਾਤਾਂ ਵਿਚ ਧਰਮੀ ਲੋਕਾਂ, ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਮਨੁੱਖਤਾ ਦੇ ਰਾਹ-ਦਸੇਰੇ ਬਣਨ ਲਈ ਗੁਰਬਾਣੀ ਦੀ ਮਸ਼ਾਲ ਫੜ ਕੇ ਅੱਗੇ ਆਉਣ।

ਗੁਰਬਾਣੀ ਵਿਚ ਹਰੇਕ ਸਾਧਨ ਅਤੇ ਸ੍ਰੋਤ ਦੀ ਵਰਤੋਂ ਸੰਜਮਤਾ ਵਿਚ ਰਹਿ ਕੇ ਕਰਨ ਦੀ ਜਿੱਥੇ ਪ੍ਰੇਰਨਾ ਕੀਤੀ ਗਈ ਹੈ, ਉੱਥੇ ਮਨੁੱਖ-ਮਾਤਰ ਨੂੰ **ਅੰਜਨ ਮਾਹਿ ਨਿਰੰਜਨਿ** ਰਹਿ ਕੇ ਆਪਣੇ ਅਤੇ ਸਮਾਜ ਦੇ ਭਲੇ ਲਈ ਪ੍ਰੇਰਿਤ ਕੀਤਾ ਗਿਆ ਹੈ। ਸੰਜਮਤਾ ਭਰਪੂਰ ਜੀਵਨ ਜਿਉਣ ਅਤੇ ਅਕਾਲ ਪੁਰਖ ਅੱਗੇ **ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ** ਦੀ ਅਰਦਾਸ ਹੀ ਮਨੁੱਖਤਾ ਨੂੰ ਸਹੀ ਮਾਰਗ ਵਿਖਾ ਕੇ ਆਪਸੀ ਭਰਾਤਰੀ ਭਾਵ ਵਾਲਾ ਸੰਸਾਰ ਸਿਰਜਣ ਦੇ ਸਮਰੱਥ ਹੋ ਸਕਦੀ ਹੈ।

ਸੋ ਸਾਨੂੰ ਗੁਰਮਤਿ ਅਨੁਸਾਰੀ ਜੀਵਨ ਜਿਊਂਦਿਆਂ ਹੋਇਆਂ ਕੁਦਰਤ ਪ੍ਰਤੀ, ਸਮਾਜ ਪ੍ਰਤੀ ਅਤੇ ਵਿਸ਼ੇਸ਼ ਕਰਕੇ ਆਪਣੀ ਕੌਮ ਪ੍ਰਤੀ ਨੈਤਿਕ ਜ਼ਿੰਮੇਵਾਰੀਆਂ ਨੂੰ ਸਮਝਣਾ ਚਾਹੀਦਾ ਹੈ। ਪੰਥ-ਵਿਰੋਧੀ ਤਾਕਤਾਂ ਦੁਆਰਾ ਸਿੱਖ ਪੰਥ ਅੰਦਰ ਜੋ ਦੁਬਿਧਾਵਾਂ ਪੈਦਾ ਕਰਨ ਵਾਲਾ ਮਾਹੌਲ ਸਿਰਜਿਆ ਜਾ ਰਿਹਾ ਹੈ ਉਸ ਤੋਂ ਸੁਚੇਤ ਹੋ ਕੇ ਸਾਨੂੰ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਅਤੇ ਆਪਣੇ ਕੇਂਦਰੀ ਧੁਰੇ ਨਾਲ ਜੁੜਣ ਦੀ ਲੋੜ ਹੈ। ਜੇਕਰ ਅਸੀਂ ਆਪ ਆਪਣੇ ਕੇਂਦਰੀ ਧੁਰੇ ਨਾਲ ਜੁੜੇ ਹੋਵਾਂਗੇ ਤਾਂ ਹੀ ਆਪਣੀਆਂ ਮੌਜੂਦਾ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਨ੍ਹਾਂ ਦੁਬਿਧਾਵਾਂ, ਸ਼ੰਕਿਆਂ 'ਚੋਂ ਕੱਢ ਕੇ ਗੁਰਬਾਣੀ, ਆਪਣੇ ਅਮੀਰ ਵਿਰਸੇ ਅਤੇ ਲਾਸਾਨੀ ਇਤਿਹਾਸ ਨਾਲ ਜੋੜ ਸਕਾਂਗੇ। ਸੋ ਇਸ ਲਈ ਸਾਨੂੰ ਸਭ ਤੋਂ ਪਹਿਲਾਂ **ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ** ਵਾਲੀ ਗੁਰਮਤਿ ਜੁਗਤ ਨੂੰ ਅਪਣਾਅ ਕੇ ਗੁਰਮਤਿ ਦੇ ਆਦਰਸ਼ **ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ** ਅਨੁਸਾਰ ਪੰਥਕ ਏਕਤਾ ਅਤੇ ਮਨੁੱਖੀ ਭਾਈਚਾਰੇ ਦੇ ਪਹਿਰੇਦਾਰ ਬਣਨਾ ਪਵੇਗਾ। ਤਾਂ ਹੀ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਨੂੰ ਵਿਸ਼ਵ ਭਰ ਵਿਚ ਪ੍ਰਚਾਰ ਸਕਾਂਗੇ ਜਿਸ ਨਾਲ ਪੰਥ ਦੀ ਚੜ੍ਹਦੀ ਕਲਾ ਹੋਵੇਗੀ ਅਤੇ ਸਮੁੱਚੇ ਜਗਤ ਦਾ ਕਲਿਆਣ ਹੋਵੇਗਾ।

■

# ਦੀਰਘ ਜਾਮਾ ਤੇ ਫੁੱਲ

*-ਡਾ. ਤਾਰਨ ਸਿੰਘ*

ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਗ਼ ਦੀ ਸੈਰ ਕਰ ਰਹੇ ਸਨ। ਆਪ ਜੀ ਦੇ ਨਾਲ ਹੋਰ ਸਿੱਖ ਵੀ ਸਨ। ਦੂਰ ਪਿੱਛੇ ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਵੀ ਆ ਰਹੇ ਸਨ। ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਨੇ ਕਲੀਆਂ ਵਾਲਾ ਦੀਰਘ ਜਾਮਾ ਪਾਇਆ ਹੋਇਆ ਸੀ। ਆਪ ਦਾਦਾ ਗੁਰੂ ਜੀ ਨੂੰ ਮਿਲਣ ਲਈ ਕਾਹਲੀ ਕਾਹਲੀ ਤੁਰ ਰਹੇ ਸਨ। ਹਵਾ ਦੇ ਫੱਰਾਟੇ ਨਾਲ ਆਪ ਦਾ ਦੀਰਘ ਜਾਮਾ ਫੈਲਿਆ ਅਤੇ ਇਕ ਸੋਹਣਾ ਫੁੱਲ ਟੁੱਟ ਕੇ ਹੇਠਾਂ ਡਿੱਗ ਪਿਆ। ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਨੇ ਫੁੱਲ ਨਹੀਂ ਦੇਖਿਆ; ਆਪ ਦਾ ਧਿਆਨ ਸ੍ਰੀ ਗੁਰੂ ਹਰਿਗੋਬਿੰਦ ਜੀ ਵੱਲ ਲੱਗਾ ਹੋਇਆ ਸੀ। ਪਰ ਆਪ ਦੇ ਨਾਲ ਆ ਰਹੇ ਸੇਵਕ ਨੇ ਵੇਖ ਲਿਆ ਕਿ ਫੁੱਲ ਆਪ ਦੇ ਜਾਮੇ ਨਾਲ ਅੜ ਕੇ ਡਿੱਗਾ ਹੈ। ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਗੁਰੂ ਜੀ ਨੂੰ ਜਾ ਮਿਲੇ।

ਇਹ ਟੁੱਟਾ ਫੁੱਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਹਿਲਾਂ ਦੇਖ ਚੁੱਕੇ ਸਨ। ਇਹ ਅਤਿ ਸੁੰਦਰ ਫੁੱਲ ਸੀ। ਸ੍ਰੀ ਗੁਰੂ ਮੁੜਦੀ ਵਾਰੀ ਫਿਰ ਉਸੇ ਰਸਤੇ ਲੰਘੇ ਅਤੇ ਆਪ ਨੇ ਉਹ ਫੁੱਲ ਰਸਤੇ ਵਿਚ ਡਿੱਗਾ ਹੋਇਆ ਦੇਖਿਆ। ਸ੍ਰੀ ਗੁਰੂ ਜੀ ਪੁੱਛਣ ਲੱਗੇ:

*ਸ਼ਾਖਾ ਲਗਯੋ ਹੁਤੋ ਹਮ ਹੇਰਾ॥*
*ਅਬ ਇਹ ਕਿਹ ਤੋਰਯੋ ਛਿਤ ਗੇਰਾ?*
*ਉਪਮਾ ਮੁਖ ਪ੍ਰਸੰਨ ਕੀ ਪਾਵਤਿ॥*
*ਖਿਰੀ ਪਾਂਖਰੀ ਹੁਤੋ ਸੁਹਾਵਤਿ।*
*ਸ਼ਾਖਾ ਸਹਿਤ ਤਰੋਵਰੁ ਅਵਨੀ।*
*ਨਿਜ ਛਬਿ ਤੇ ਦਿਖਰਾਵਤਿ ਰਵਨੀ।*
*ਅਬ ਛਿਨ ਛਿਨ ਪ੍ਰਤਿ ਇਹ ਕੁਮਲਾਵਤਿ।*
*ਸ਼ੋਕ ਸਹਿਤ ਮੁਖ ਸਮਤਾ ਪਾਵਤਿ।*
*ਕਾਰਜ ਕਹਾਂ ਸਰਯੋ ਇਸ ਤੋਰੇ।*
*ਧਰਨੀ ਪਰਯੋ ਭਈ ਦੁਤਿ ਹੋਰੇ।*

ਪਰ ਕਿਸੇ ਨੇ ਅੱਗੋਂ ਉੱਤਰ ਨਾ ਦਿੱਤਾ ਕਿ ਫੁੱਲ ਕਿਸ ਨੇ ਤੋੜਿਆ ਹੈ। ਅੰਤ ਤੇ ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਦਾ ਸੇਵਕ ਕਹਿਣ ਲੱਗਾ:

*ਸ੍ਰੀ ਹਰਿਰਾਇ ਚਲਤਿ ਉਤਲਾਏ। . . .*
*ਦੀਰਘ ਜਾਮਾ ਅਟਕਯੋ ਯਾ ਸੋਂ।*
*ਪਰਯੋ ਟੂਟ ਧਰ ਤੁਰਨ ਤਾ ਸੋਂ।*

ਇਹ ਸੁਣ ਕੇ ਸ੍ਰੀ ਗੁਰੂ ਜੀ ਨੇ ਇਉਂ ਕਿਹਾ:

*ਸੁਨਿ ਸ੍ਰੀ ਮੁਖ ਤੇ ਸੁਮਤਿ ਬਤਾਵੈ।*

*ਜੋ ਦੀਰਘ ਜਾਮਾ ਗਰ ਪਾਵੈ।*
*ਕਯੋਂ ਨ ਸੰਕੋਚ ਸੰਭਾਰ ਚਲੰਤੇ!*
*ਜਿਹ ਪਰਸਤਿ ਗਨ ਬਿਘਨ ਪੜੰਤੇ।*

ਇਹ ਸੁਣ ਕੇ ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਨੇ ਹਿਰਦੇ ਵਿਚ ਪ੍ਰਣ ਕੀਤਾ:

*ਸੁਨੀ ਪਿਤਾਮੇ ਕੀ ਇਮ ਬਾਨੀ।*
*ਸ੍ਰੀ ਹਰਿਰਾਇ ਬੰਦਨਾ ਠਾਨੀ।*
*ਤੁਰਤ ਸੰਕੋਚਯੋ ਜਾਮਾ ਗਰ ਕੋ।*
*ਕਰਯੋ ਸੰਭਾਰਨ ਪਾਇ ਸੁ ਕਰ ਕੋ।*
*ਤਬ ਤੇ ਮਾਨਯੋ ਬਚਨ ਭਲੇ ਹੈਂ।*
*ਜਬ ਲੌ ਜਿਏ ਨ ਛੋਰ ਚਲੇ ਹੈਂ।*
*ਸਤਪਾਲਨ ਕੋ ਜਾਮਾ ਪਾਵੈਂ।*
*ਚਲਨ ਸਮੇਂ ਕਰ ਤੇ ਸੁਕਚਾਵੈਂ।*
*ਸੀਖ ਪਿਤਾਮੇ ਕੀ ਨ ਬਿਸਾਰੀ।*
*ਸ੍ਰੀ ਹਰਿਰਾਇ ਪ੍ਰਤਗਯਾ ਧਾਰੀ।* *(ਗੁ: ਪ੍ਰ: ਸੂ: ਰਾਸ ੮ ਅੰਸੂ ੪੬)*

ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਸਮਾਂ ਪਾ ਕੇ ਗੁਰੂ ਬਣ ਗਏ ਆਪ ਸਾਰਾ ਜੀਵਨ ਸੌ ਕਲੀਆਂ ਵਾਲਾ ਜਾਮਾ ਪਾਉਂਦੇ ਰਹੇ। ਪਰ ਸਦਾ ਹੀ ਸੰਕੋਚ ਕੇ ਤੁਰਦੇ ਰਹੇ।

ਇਹ ਸਾਖੀ ਸਿੱਖ ਧਰਮ ਦੇ ਰਹੱਸ ਨੂੰ ਕਈ ਪੱਖਾਂ ਤੋਂ ਖੋਲ੍ਹਦੀ ਹੈ। ਪਹਿਲਾ ਪੱਖ ਇਹ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਚਿੰਨ੍ਹਾਂ ਦੁਆਰਾ ਇਹ ਸੰਕੇਤ ਦਿੱਤਾ ਸੀ ਕਿ ਉਹ ਮੀਰੀ ਤੇ ਪੀਰੀ ਦੇ ਦੋਵੇਂ ਗੁਣ ਧਾਰਨ ਕਰਨਗੇ। ਆਪ ਨੇ ਦੋ ਤਲਵਾਰਾਂ ਸਜਾਈਆਂ ਹਨ। ਇਹੋ ਸਿੱਖ ਧਰਮ ਦਾ ਪਹਿਲਾ ਰਹੱਸ ਹੈ ਕਿ 'ਰਾਜ ਤੇ ਜੋਗ' 'ਜੋਗ ਤੇ ਭੋਗ' 'ਸੰਤ ਤੇ ਸਿਪਾਹੀ' ਨੇ ਇਕ ਥਾਂ ਰਹਿਣਾ ਹੈ। ਗੁਰੂ ਜੀ 'ਦੁਸ਼ਟ-ਦਮਨ' ਵੀ ਸਨ, ਪਰ 'ਬੰਦੀ ਛੋੜ' ਵੀ ਸਨ; ਆਪ 'ਮਹਾਂ ਕਾਲ' ਵੀ ਸਨ ਜਦੋਂ ਦੁਸ਼ਟਾਂ ਦੇ ਦਮਨ ਦਾ ਸਮਾਂ ਹੁੰਦਾ ਸੀ, ਪਰ ਬੜੀ ਵਚਿੱਤ੍ਰ ਗੱਲ ਕਿ ਆਪ ਇਤਨੇ 'ਦਇਆਲ', ਵੀ ਸਨ ਕਿ ਫੁੱਲ ਦੇ ਟੁੱਟਣ ਨਾਲ ਆਪ ਦ੍ਰਵ ਗਏ। ਆਪ ਨੇ ਜਦੋਂ ਫੁੱਲ ਦੀ ਸੁੰਦਰਤਾ ਕੁਮਲਾਈ ਵੇਖੀ ਤਾਂ ਆਪ ਨੇ ਉਸ ਲਈ ਆਪਣੇ ਪੋਤੇ ਨੂੰ ਕਰੜੀ ਤਾੜਨਾ ਕੀਤੀ।

ਦੂਜਾ ਪੱਖ ਇਸ ਸਾਖੀ ਦਾ ਇਹ ਹੈ ਕਿ ਸਿੱਖ ਧਰਮ ਨੇ 'ਜਾਮਾ' ਭਾਵੇਂ 'ਦੀਰਘ' (ਵੱਡਾ-ਸੌ ਕਲੀਆਂ ਵਾਲਾ) ਪਾਉਣਾ ਹੈ, ਪਰ ਫੁੱਲਾਂ ਦੀ ਸਦਾ ਰੱਖਿਆ ਕਰਨੀ ਹੈ, ਸੁੰਦਰਤਾ, ਖੇੜੇ, ਸ਼ਰਾਫਤ, ਫ਼ਕੀਰੀ, ਮਿਠਾਸ ਦੀ ਰੱਖਿਆ ਸਿੱਖ ਧਰਮ ਦਾ ਉਦੇਸ਼ ਹੈ। ਉਹ ਬਾਦਸ਼ਾਹੀ ਵੀ ਕਰਨਗੇ ਪਰ ਆਤਮ-ਸੰਕੋਚ ਵਿਚ ਵੀ ਰਹਿਣਗੇ। ਉਨ੍ਹਾਂ ਦੀ ਬਾਦਸ਼ਾਹੀ ਵੀ ਇਸ ਪ੍ਰਕਾਰ ਦੀ ਹੋਵੇਗੀ ਕਿ 'ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ' ਹੋਵੇਗੀ। ਉਨ੍ਹਾਂ ਦੇ ਰਾਜ ਵਿਚ ਕਿਸੇ ਨੂੰ ਭੈ ਨਹੀਂ ਹੈ, ਕੋਈ ਨਿਰਦੋਸ਼ ਨਹੀਂ ਮਾਰਿਆ ਜਾਏਗਾ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸਾਰਾ ਜੀਵਨ ਫੁੱਲਾਂ ਦੀ ਰੱਖਿਆ ਕੀਤੀ।

ਆਪ ਨੇ ਸਾਰਾ ਜੀਵਨ ਜਾਮਾ ਵਿਸ਼ਾਲ ਤੇ ਮਹਾਨ ਰੱਖਿਆ ਪਰ ਸਾਰਾ ਜੀਵਨ ਆਪ ਨੇ ਫੁੱਲਾਂ ਦੀ ਰੱਖਿਆ ਵੀ ਕੀਤੀ। ਇਸ ਰਹੱਸ ਨੂੰ ਸਮਝਣ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਫੁੱਲ ਕਾਹਦਾ ਚਿੰਨ੍ਹ ਹੈ। ਫੁੱਲ ਦਾ ਰਹੱਸ ਕੀ ਹੈ। ਇਹ ਭੇਤ ਲੱਭਣ ਦਾ ਯਤਨ ਕਰਦੇ ਹਾਂ।

(੧) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਿਆਈ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦੇ ਦਿੱਤੀ ਤੇ ਨਾਲ ਹੀ ਕਿਹਾ ਕਿ ਆਪ ਨੇ ੨੨੦੦ ਫੌਜ ਸਦਾ ਰੱਖਣੀ, ਪਰ ਲੜਨਾ ਨਹੀ:

*ਸਤਿਗੁਰ ਪੋਤਰੇ ਕੋ ਮੁਖ ਦੇਖਿ।*
*ਹੋਇ ਪ੍ਰਸੰਨ ਸੁ ਬੀਰ ਪਰੇਖ।*
*ਕਹਯੋ ਤਬੈ ਤੁਮ ਕਬਹੁ ਨ ਲਰਹੁ।*
*ਸਤ੍ਰਨ ਦਿਸਿ ਤੇ ਸ਼ਾਂਤੀ ਧਰਹੁ।*
*ਕਿਸ ਬਿਧਿ ਤੇ ਨਹਿ ਕਰਹੁ ਬਖੇਰਾ।*
*ਨਹੀਂ ਸੰਭਾਰਹੁ ਬੈਰ ਬਡੇਰਾ।*
*ਸੈਨਾ ਦੌ ਸੈ ਦੋਇ ਹਜ਼ਾਰ।*
*ਰਾਖਹੁ ਸੰਗ ਸੁਚੇਤੀ ਧਾਰਿ।* *(ਰਾਸ ੮੧ ਅੰਸੂ ੫੭)*

ਇਹ ਸੁਣ ਕੇ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ:

*ਸੁਨਿ ਕਰਿ ਸ੍ਰੀ ਹਰਿਰਾਇ ਅਨੰਦੇ।*
*ਚਰਨ ਪਿਤਾਮੇ ਕੇ ਜੁਗ ਬੰਦੇ।*

ਸ੍ਰੀ ਗੁਰੂ ਹਰਿਰਾਇ ਜੀ ਨੇ ਅਨੋਖੇ ਤਰੀਕੇ ਨਾਲ ਸਿੱਖਾਂ ਦੀ ਬੀਰਤਾ ਦੀ ਰਾਖੀ ਕੀਤੀ। ਆਪ ਰੋਜ਼ ਸ਼ਿਕਾਰ ਲਈ ਜਾਂਦੇ ਸਨ। ਜੀਵ ਤੇ ਪੰਛੀ ਪਕੜ ਕੇ ਲੈ ਆਉਂਦੇ ਸਨ। ਉਨ੍ਹਾਂ ਨੂੰ ਮਾਰਦੇ-ਖਾਂਦੇ ਨਹੀਂ ਸਨ, ਸਗੋਂ ਉਨ੍ਹਾਂ ਦੀ ਕੋਮਲਤਾ ਤੇ ਪਿਆਰ ਨਾਲ ਪਾਲਣਾ ਹੁੰਦੀ ਸੀ:

*ਹਾਥ ਸਰਾਸਨ ਧਾਰਿ ਕਠੋਰ,*
*ਕਸੇ ਕਟਿ ਕੋ ਘਰ ਪੌਰ ਮੈਂ ਆਵੈਂ।*
*ਚੰਚਲ ਅੰਗ ਤੁਰੰਗ ਅਰੂਢਤਿ,*
*ਜਾਤਿ ਸ਼ਿਕਾਰ ਬਿਸਾਲ ਕੁਦਾਵੈਂ।*
*ਕਾਨਨ ਕੇ ਪਸੁ ਬ੍ਰਿੰਦ ਬਿਹੰਗਮ,*
*ਆਇਸੁ ਦੀਨਿ ਨਹੀਂ ਤਿਨ ਘਾਵੈਂ।*
*ਦੇ ਕਰਿ ਖੇਦ ਗਹੈ ਗਨ ਜੀਵਤਿ,*
*ਲਯਾਵਤਿ ਪਾਲਨ ਕੋ ਕਰ ਲਾਵੈਂ।*
*ਸੰਗ ਚਢੈਂ ਭਟ ਆਯੁਧ ਕੋ ਧਰਿ,*
*ਬਿਦ੍ਰੂੰ ਚਮੂ ਮਹਿੰ ਰਾਜਤਿ ਹੈਂ।*
*ਬੋਲਤਿ ਅੱਗ੍ਰ ਨਕੀਬ ਚਲੈ,*

*ਬਡਿ ਧੁੰਕਤਿ ਦੁੰਦਭਿ ਬਾਜਤਿ ਹੈਂ।*
*ਕਾਨਨ ਤੇ ਗਹਿ ਜੀਵਨ ਕੋ,*
*ਗ੍ਰਿਹ ਲਯਾਇ ਤਿਨੈ ਸੁਖ ਸਾਜਤਿ ਹੈਂ।*
*ਬਾਘ, ਬਿਲਾਉ, ਸਸੇ, ਮ੍ਰਿਗ, ਰੋਝ,*
*ਝੰਖਾਰਨਿ ਬ੍ਰਿੰਦ ਜਿ ਭਾਜਤਿ ਹੈਂ* *(ਰਾਸ ੯ ਅੰਸੂ ੧੪)*

ਜੋ ਪਹਿਲਾ ਫੁੱਲ ਤਾਂ ਇਹ ਰੱਬ ਦੇ ਜੀਵ ਹਨ। ਗੁਰੂ ਜੀ ਇਨ੍ਹਾਂ ਪਸ਼ੂ-ਪੰਛੀਆਂ ਤੇ ਜੀਵਾਂ ਦੀ ਪਾਲਣਾ ਕਰਦੇ ਅਤੇ ਆਪਣਾ ਬੀਰਤਾ ਦੀ ਸਿਖਲਾਈ ਦਾ ਮੰਤਵ ਵੀ ਪੂਰਾ ਕਰ ਲੈਂਦੇ। ਸਾਰਾ ਜੀਵਨ ਆਪ ਦਾ ਇਹੋ ਵਿਹਾਰ ਰਹਿਆ। ਇਹ ਸੰਤ-ਸਿਪਾਹੀ ਦਾ ਜੀਵਨ ਹੈ।

(੨) ਦੂਜੇ ਫੁੱਲ ਹਨ 'ਬੀਮਾਰ'। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਬੀਮਾਰ ਸੇਵਾ ਵਿਚ ਕਮਾਲ ਕੀਤਾ ਹੈ। ਆਪ ਨੇ ਦਵਾਈਆਂ ਦਾ ਬੜਾ ਪੱਕਾ ਪ੍ਰਬੰਧ ਕੀਤਾ ਅਤੇ ਰੋਗੀਆਂ ਦੀ ਸੇਵਾ, ਦੇਖ-ਰੇਖ ਅਤੇ ਇਲਾਜ ਲਈ ਪੂਰਾ ਯਤਨ ਕੀਤਾ। ਆਪ ਦਾ ਦਵਾਈਖਾਨਾ ਕਿਤਨਾ ਮਹਾਨ ਹੋਣਾ ਹੈ, ਇਸ ਦਾ ਅਨੁਮਾਨ ਇਸ ਇਤਿਹਾਸਿਕ ਘਟਨਾ ਵਿੱਚੋਂ ਲੱਗ ਸਕਦਾ ਹੈ ਕਿ ਸ਼ਾਹਜਹਾਨ ਵਰਗੇ ਸ਼ਹਿਨਸ਼ਾਹ ਨੂੰ ਵੀ ਵਿਸ਼ੇਸ਼ ਪ੍ਰਕਾਰ ਦੀ ਹਰੜ ਅਤੇ ਲੌਂਗ ਆਪ ਦੇ ਦਵਾਈਖਾਨੇ ਵਿੱਚੋਂ ਪ੍ਰਵਾਨ ਕਰਨੇ ਪਏ। ਦਾਰਾਸ਼ਕੋਹ ਬੀਮਾਰ ਹੋ ਗਿਆ। ਔਰੰਗਜ਼ੇਬ ਨੇ ਉਸ ਨੂੰ ਚੌਲਾਂ ਵਿਚ ਸ਼ੇਰ ਦੀ ਮੁੱਛ ਦਾ ਵਾਲ ਖਵਾ ਦਿੱਤਾ। ਇਸ ਬੀਮਾਰੀ ਤੋਂ ਖਲਾਸੀ ਲਈ ਹਕੀਮਾਂ ਨੇ ਇਹ ਨੁਸਖਾ ਦੱਸਿਆ:

*ਗਨ ਹਕੀਮ ਪਤਿਸਾਹ ਕੇ ਨਹਿੰ ਚਲਯੋ ਉਪਾਈ।*
*ਤਬ ਸਭਿ ਹੁੰਨਿ ਬਿਚਾਰਕੈ ਇਮ ਗਿਰਾ ਅਲਾਈ।*
*ਹਿਰੜ ਆਇ ਬਡਿ ਤੋਲ ਕੀ ਚੌਦੈਂ ਸਿਰਸਾਹੀ।*
*ਇਕ ਮਾਸੇ ਕੋ ਲੌਂਗ ਹੁਇ ਅਨਵਾਵਹੁ ਪਾਹੀ।*
*ਇਸ ਅੰਤਰ ਮੁਛ ਸ਼ੇਰ ਕੀ ਬਾਹਰ ਨਿਕਸੈ ਹੈ।*
*ਤਬ ਬਿਮਾਰੀ ਜਾਇ ਹੈ, ਜਬ ਤਿਸ ਕੋ ਖੈ ਹੈ।*

ਸ਼ਾਹਜਹਾਨ ਦੇ ਦੂਤ ਸਾਰੇ ਪਾਸੇ ਖੋਜ ਕਰ ਚੁੱਕੇ, ਪਰ ਇਸ ਵਜ਼ਨ ਦੇ ਹਰੜ ਤੇ ਲੌਂਗ ਨਾ ਮਿਲੇ। ਉਹ ਅੰਤ ਗੁਰੂ ਜੀ ਪਾਸ ਆਏ ਤੇ ਇਹ ਵਸਤਾਂ ਮੰਗੀਆਂ, ਕਾਰਨ ਦੱਸਿਆ:

*ਸੁਣਿਕੈ ਸ੍ਰੀ ਹਰਿਰਾਇ ਤਬ ਥੋਰੇ ਮੁਸਕਾਏ।*
*ਚਮਕਤਿ ਹੈਂ ਸੁੰਦਰ ਦਸਨ ਕੇਤਕਿ ਦਰਸਾਏ।*
*ਬੋਲੇ ਸਭਿਨਿ ਸੁਨਾਇਕੈ ਤੁਰਕੇਸੁਰ ਭਾਰੋ।*
*ਇਮ ਜੇ ਪ੍ਰੀਤਿ ਪ੍ਰਤੀਤ ਹੈ ਤਿਸ ਰਿਦੈ ਮਝਾਰੋ।*
*ਉਚਿਤ ਦੇਨਿ ਵਸਤੂ ਦੁਲਭ ਪੁਨ ਸੁਤ ਬੀਮਾਰੀ।*
*ਹੁਇ ਲਚਾਰ ਜਾਚਨ ਕਰੀ ਸ਼ਰਧਾ ਉਰਧਾਰੀ।*
*ਦਾਰਾ-ਸ਼ਕੋਹ ਸੁ ਭਲੋ ਹੈ ਪਰਮੇਸ਼ਰ ਪਯਾਰੋ।*

*ਸਤਿਸੰਗ ਅਭਿਲਾਖਤੋ ਪਰਹਰਹਿ ਬਿਕਾਰੋ।*

ਅਤੇ ਸਾਰੀਆਂ ਚੀਜ਼ਾਂ ਮੰਗਵਾ ਕੇ 'ਸ਼ਾਹਜਹਾਂ ਪਾਤਸ਼ਾਹ ਕੋ ਕਾਰਜ ਇਹ ਕੀਜੈ।' ਸੋ ਇਹ 'ਰੋਗੀ' ਵੀ ਫੁੱਲ ਹਨ। ਸ੍ਰੀ ਗੁਰੂ ਜੀ ਨੇ ਇਨ੍ਹਾਂ ਦੀ ਰੱਖਿਆ ਵੀ ਕੀਤੀ

(੩) ਸੰਸਾਰ ਵਿੱਚੋਂ ਫਕੀਰਾਂ ਤੇ ਭਗਤਾਂ ਤੁਲ ਹੋਰ ਕੋਈ ਸੁੰਦਰ ਤੇ ਕੋਮਲ ਫੁੱਲ ਨਹੀਂ। ਇਨ੍ਹਾਂ ਫੁੱਲਾਂ ਦੀ ਰੱਖਿਆ ਲਈ ਹੀ ਤੇ ਸਿੱਖ ਧਰਮ ਦੀ ਸਥਾਪਨਾ ਹੋਈ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਤੇ 'ਅਕਾਲ ਉਸਤਤ' ਵਿਚ ਇਸ ਸਿਧਾਂਤ ਨੂੰ ਦ੍ਰਿੜ੍ਹਾਇਆ ਹੋਇਆ ਹੈ । ਪਰ ਪਹਿਲਾਂ ਵੀ ਇਹੋ ਸਿਧਾਂਤ ਹੀ ਪ੍ਰਵਾਨ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੀ ਐਸੇ 'ਨਗਰ' ਦਾ ਵਰਣਨ ਕੀਤਾ ਹੋਇਆ ਹੈ, 'ਹਲੇਮੀ ਰਾਜ' ਦਾ। ਭਗਤ ਰਵਿਦਾਸ ਜੀ ਨੇ ਵੀ ਇਸੇ ਨੂੰ 'ਬੇਗਮਪੁਰੇ' ਦਾ ਸ਼ਹਿਰ ਮੰਨਿਆ ਹੈ। ਸੰਤਾਂ ਨੂੰ ਮੰਨਣਾ ਅਤੇ ਦੁਸ਼ਟਾਂ ਨੂੰ ਭੰਡਣਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਹੈ। ਗੁਰੂ ਜੀ ਨੇ ਇਹੋ ਸਿਧਾਂਤ ਦਿੱਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੰਗਾਰਿਆ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾ ਤਹਾ ਤੁਮ ਧਰਮ ਬਿਥਾਰੋ॥*
*ਦੁਸਟ ਦੋਖੀਅਨ ਪਕਰਿ ਪਛਾਰੋ॥*
*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਵੀ ਇਸੇ ਫੁੱਲ ਦੀ ਰੱਖਿਆ ਕੀਤੀ। ਆਪ ਨੇ ਜਦੋਂ ਦਾਰਾਸ਼ਕੋਹ ਲਈ ਵੀ ਬਹੁ-ਮੁੱਲੀਆਂ ਵਸਤਾਂ ਦਿੱਤੀਆਂ ਤਾਂ ਆਪ ਨੇ ਸਿਧਾਂਤ ਇਹ ਹੀ ਪੇਸ਼ ਕੀਤਾ ਕਿ:

*ਦਾਰਸ਼ਕੋਹ ਸੁ ਭਲੋ ਹੈ ਪਰਮੇਸੁਰ ਪਯਾਰੋ।*
*ਸੰਤ ਸੰਗ ਅਭਿਲਾਖਤੋ ਪਰਹਰਹਿ ਬਿਕਾਰੋ।*

ਦਾਰਾ-ਸ਼ਕੋਹ ਸੰਤ-ਫਕੀਰ ਬੰਦਾ ਸੀ। ਗੁਰੂ ਜੀ ਉਸ ਦਾ ਸਤਿਕਾਰ ਕਰਦੇ ਸਨ।

ਮਗਰੋਂ ਜਦੋਂ ਸ਼ਾਹਜਹਾਨ ਦੇ ਬੰਦੀ ਬਣਾਏ ਜਾਣ ਉੱਤੇ ਔਰੰਗਜ਼ੇਬ ਨੇ ਦਾਰਾਸ਼ਕੋਹ ਨੂੰ ਭਜਾਇਆ ਤਾਂ ਦਾਰਾਸ਼ਕੋਹ ਤੇ ਗੁਰੂ ਜੀ ਦਾ ਮੇਲ ਹੋਇਆ। ਗੁਰੂ ਜੀ ਉਸ ਨੂੰ ਉਪਦੇਸ਼ ਦੇਂਦਿਆਂ ਵੀ ਇਹ ਹੀ ਕਹਿੰਦੇ ਹਨ ਕਿ ਦਾਰਾ ਸੰਤ ਹੈ:

*ਸ੍ਰੀ ਸਤਿਗੁਰ ਹਰਿਰਇ ਜੀ ਭੁਗਤਿ ਮੁਕਤਿ ਕੇ ਦਾਨ।*
*ਰਿਦਾ ਸ਼ੁਧ ਦੇਖਤ ਕਰਯੋ ਦਾਰਸ਼ਕੋਹ ਸੁਜਾਨ।*
*ਤੁਰਕੇਸਨ ਕੋ ਬੰਸ ਮਝਾਰੇ।*
*ਸ਼ੁਭ ਮਤਿ ਉਪਜਯੋ ਗੁਣ ਬੀਚਾਰੇ।*

*ਮਰੂ ਦੇਸ਼ ਜਿਮ ਸੁਰਤਰ ਹੋਵਾ।*
*ਜਿਮ ਕਾਕਨਿ ਕੇ ਕੋਕਿਲ ਜੋਵਾ।*
*ਬਕਨਬੰਸ ਕਲ ਹੰਸ ਉਪੰਨਾ।*
*ਕੋ ਖੁਦਾਇ ਦਰਵੇਸ ਪ੍ਰਸੰਨਾ।*
*ਪਰਮਾਰਥ ਮਹਿੰ ਸੁਮਤਿ ਲਗਾਈ।*
*ਜਨਮ ਮਰਨ ਕੀ ਖ੍ਵੈ ਦੁਚਿਤਾਈ।*
*ਬਿਖੇ ਬਾਸੁਨਾ ਦੁਰਮਤਿ ਨਾਸੀ।*
*ਕਰੀ ਨਿਕੰਦ ਸ਼ਰ੍ਹਾ ਗਰ ਫਾਸੀ।*
*ਉਤਮ ਪੰਥ ਚਲਨ ਚਿਤ ਚਹਯੋ।*
*ਪੂਰਨ ਬਡਭਾਗਨਿ ਤੇ ਲਹਯੋ।* *(ਰਾਸ ੯, ਅੰ: ੭੬)*

ਆਪ ਕਹਿੰਦੇ ਹਨ ਕਿ ਦਾਰਾਸ਼ਕੋਹ ਦਾ ਜਨਮ ਤੁਰਕਬੰਸ ਵਿਚ ਇਸ ਤਰ੍ਹਾਂ ਅਚੰਭਾ ਤੇ ਸੁਖਦਾਈ ਹੈ ਜਿਵੇਂ ਰੇਤਲੇ ਮਾਰੂਥਲ ਵਿਚ ਬ੍ਰਿਛ ਦਿਸ ਪਵੇ, ਕਾਂਵਾਂ ਵਿਚ ਕੋਇਲ ਦਿਸ ਪਏ ਅਤੇ ਬਗਲਿਆਂ ਵਿਚ ਹੰਸ ਦਿਸ ਆਵੇ, ਇਹ ਖੁਦਾ ਦਾ ਬੰਦਾ ਤੁਰਕਾਂ ਵਿੱਚੋਂ ਉਪਜਿਆ ਹੈ। ਆਪ ਨੇ ਇਸੇ ਲਈ ਇਸ ਫੁੱਲ ਨੂੰ ਹੋਰ ਪ੍ਰਫੁਲਿਤ ਕਰਨ ਲਈ ਇਸ ਨੂੰ ਉਪਦੇਸ਼ ਦਿੱਤਾ, ਇਸ ਦੀ ਰੱਖਿਆ ਲਈ ਸ਼ੁਭ ਭਾਵਨਾ ਕੀਤੀ, ਆਪਣੇ ਆਪ ਨੂੰ ਖ਼ਤਰੇ ਵਿਚ ਪਾ ਲਿਆ।

ਸੋ ਸੰਤ ਦਾ ਕਦਰ ਵੀ ਫੁੱਲ ਦਾ ਕਦਰ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਇਹ ਰੱਖਿਆ ਵੀ ਕੀਤੀ। ਆਪ ਨੇ ਸਿਮਰਨ ਲਈ ਵੀ ਭਾਵਨਾ ਰੱਖੀ, ਆਪ ਨੇ ਉਨ੍ਹਾਂ ਮੰਦਰਾਂ ਲਈ ਵੀ ਭਾਵਨਾ ਰੱਖੀ ਜਿਨ੍ਹਾਂ ਨੂੰ ਡੇਗ ਕੇ ਮਸਜਿਦਾਂ ਬਣਾਈਆਂ ਜਾ ਰਹੀਆਂ ਸਨ।

(੪) ਇਕ ਫੁੱਲ ਬੱਚਾ ਹੈ। ਸ੍ਰੀ ਗੁਰ ਹਰਿਰਾਇ ਸਾਹਿਬ ਜੀ ਦੇ ਦੀਰਘ ਜਾਮੇ ਨੇ ਸਦਾ ਇਨ੍ਹਾਂ ਫੁੱਲਾਂ ਦੀ ਵੀ ਸੰਭਾਲ ਕੀਤੀ ਹੈ। ਉਨਾਂ ਨੇ ਯਤੀਮ ਬੱਚਿਆਂ ਨੂੰ ਰਾਜੇ ਬਣਾ ਦਿੱਤਾ - ਦਇਆ ਦੇ ਘਰ ਵਿਚ ਆ ਕੇ।

*ਲੋਹੀਆਂ ਦੂਸਰ ਸੰਧਲੀ ਬਾਲ ਅਵਸਥਾ ਮਾਂਹਿ।*
*ਕਾਲੇ ਕੇਰ ਭਤੀਜ ਦ੍ਵੈ ਪਿਤਾ ਮਾਤ ਮ੍ਰਿਤੁ ਤਾਂਹਿ।*
*ਅਲਪ ਬੈਸ ਮਹਿੰ ਦੋਨਹੁ ਰਹੇ।*
*ਮਾਤਾ ਪਿਤਾ ਮ੍ਰਿਤੁ ਪਦ ਲਹੇ।*
*ਕਾਲੇ ਤਬ ਹਿਤ ਕਰਿ ਪ੍ਰਤਿਪਾਰੇ।*
*ਨਿਜ ਪੁੱਤ੍ਰਨਿ ਸਮ ਤਿਨਹੁ ਨਿਹਾਰੇ।*
*ਇਕ ਦਿਨ ਦੋਨਹੁ ਕੋ ਲੇ ਸੰਗ।*
*ਇਕ ਉਠਾਇ ਲਿਯੇ ਅੰਕ ਉਤੰਗ।*
*ਦੁਤੀਏ ਕੋ ਅੰਗੁਰੀ ਗਹਿਵਾਈ।*
*ਆਵਤਿ ਭਾ ਸਮੀਪ ਸੁਖਦਾਈ।*

ਕਾਲਾ ਦੋਹਾਂ ਭਤੀਜਿਆਂ ਨੂੰ ਗੁਰੂ ਜੀ ਪਾਸ ਲੈ ਆਇਆ। ਦੋਵੇਂ ਬੱਚੇ ਭੁੱਖੇ ਹੋਣ ਦਾ ਸੰਕੇਤ ਦੇਣ ਲਈ ਢਿੱਡ ਵਜਾ ਰਹੇ ਸਨ। ਗੁਰੂ ਜੀ ਨੇ ਪੁੱਛਿਆ 'ਇਹ ਬਾਲਿਕ ਦੋਨਹੁ ਕਯਾ ਕਰਿਹੀ' ਤੇ ਕਾਲੇ ਨੂੰ ਉਨ੍ਹਾਂ ਦੀ ਸਾਰੀ ਅਵਸਥਾ ਦੱਸੀ। ਗੁਰੂ ਜੀ ਦਾ ਦੀਰਘ ਜਾਮਾ ਫੈਲਿਆ ਅਤੇ ਇਨ੍ਹਾਂ ਨਿਆਸਰੇ ਬਾਲਕਾਂ (ਫੁੱਲਾਂ) 'ਤੇ ਬਖ਼ਸ਼ਸ਼ ਹੋਈ:

*ਸੁਨਿ ਕੇ ਸ੍ਰੀ ਹਰਿ ਰਾਇ ਬਖਾਨਾ। ਇਹ ਮਹਾਨ ਤੇ ਬਨਹਿਂ ਮਹਾਨਾ।*
*ਜੋ ਤੈਂ ਊਪਰ ਗਹਯੋ ਉਠਾਇ। ਇਸ ਕੋ ਬੰਸ ਬਧਹਿ ਅਧਿਕਾਇ।*
*ਮਹਿ ਪਾਲਕ ਬਡ ਸੈਨ ਸਮੇਤਾ। ਸਕਲ ਪਦਾਰਥ ਹੋਹਿਂ ਨਿਕੇਤਾ।*
*ਜਮਨਾ ਮਹਿਂ ਜਲ ਪਾਨ ਕਰਾਵੈ। ਚਢਿ ਤੁਰੰਗ ਨਿਜ ਓਜ ਜਨਾਵੈ।*
*ਬਹੁ ਪੁਸ਼ਤਨ ਲੌ ਰਾਜ ਕਮਾਵਹਿ! ਗੁਰ ਸੇਵਕ ਬਨ ਜਗਤ ਸੁਹਾਵਹਿ।*
*ਨੀਚੇ ਬਾਲਿਕ ਜੋ ਅਬ ਖਰੋ। ਇਸ ਕੋ ਬੰਸ ਹੋਹਿ ਜਗ ਖਰੋ।*
*ਰਾਜ ਸਹਿਤ ਚੌਧਰਤਾ ਕਰੇ। ਨਾਮ ਚੌਧਰੀ ਸਭਿ ਮਹਿ ਪਰੇ। (ਰਾਸ ੧੦, ਅੰ: ੯)*

ਇਹੋ ਬੱਚੇ ਫੂਲਬੰਸੀ ਰਾਜੇ ਹੋਏ।

੫. ਸੰਸਾਰ ਦੇ ਫੁੱਲਾਂ ਵਿੱਚੋਂ ਮਹਾਨ ਤੇ ਉੱਤਮ ਫੁੱਲ 'ਸਚੀ ਬਾਣੀ' ਹੈ ਸਾਰੇ ਸਿੱਖ-ਗੁਰੂ ਸਾਹਿਬਾਨ ਨੇ ਯਤਨ ਕੀਤਾ ਹੈ ਕਿ ਗੁਰਬਾਣੀ ਨੂੰ ਪੂਰਨ ਸ਼ੁਧ ਸਰੂਪ ਵਿਚ ਸੁਰਕਸ਼ਤ ਕੀਤਾ ਜਾਏ। ਸ੍ਰੀ ਗੁਰੂ ਨਾਨਕ ਸਾਹਿਬ ਆਪਣੀ ਬਾਣੀ ਸੰਭਾਲਦੇ ਰਹੇ; ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਣੀ ਦੀਆਂ ਪੋਥੀਆਂ ਬਣਵਾਈਆਂ, ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਬਾਣੀ ਨਕਲ ਕੀਤੀ ਤੇ ਕਰਾਈ, ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਬਾਣੀ ਦੀ ਪਰਮਾਣਿਕਤਾ ਨੂੰ ਕਾਇਮ ਰੱਖਣ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ।

ਪਰ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਹੱਦ ਮੁਕਾ ਦਿੱਤੀ ਜਦੋਂ ਆਪ ਨੇ ਬਾਣੀ ਵਿਚ ਇਕ ਲਫ਼ਜ਼ ਦੀ ਤਬਦੀਲੀ ਲਈ ਆਪਣੇ ਪੁੱਤਰ ਰਾਮਰਾਇ ਨੂੰ ਤਿਆਗ ਦਿੱਤਾ। ਇਹ ਕਮਜ਼ੋਰੀ ਕਿ ਰਾਮਰਾਇ ਨੇ 'ਮਿਟੀ ਮੁਸਲਾਮਾਨ' ਦੀ ਥਾਂ 'ਮਿਟੀ ਬੇਈਮਾਨ' ਕਹਿ ਦਿੱਤਾ- ਗੁਰੂ ਜੀ ਨੇ ਉਸ ਨੂੰ ਤਿਆਗ ਦਿੱਤਾ ਅਤੇ ਹੁਕਮ ਦਿੱਤਾ:

*ਬਡ ਐਸ਼੍ਵਾਰਜ ਹੇਰ ਕਰਿ ਫੂਲਾ। ਆਸ਼ੈ ਸਤਿਗੁਰ ਉਰ ਤੇ ਭੂਲਾ।*
*ਅਬ ਹਮਰੇ ਮੁਖ ਲਾਗਹਿ ਨਾਹੀ। ਰਹਹੁ ਆਪ ਤੁਰਕੇਸ਼ਰ ਪਾਹੀ।*
*ਛੋਰਦਿ ਅਬ ਤੇ ਮੈਲ ਹਮਾਰੋ। ਕਰਿ ਐਸ਼੍ਵਰਜ ਕੋ ਰਹੋ ਸੁਖਾਰੋ।*
*ਦਰਸਹਿ ਨਹਿ ਦਰਸਾਵਹਿ ਦਰਸ਼ਨ। ਕਰਹੁ ਤੁਰਕ ਲਛਮੀ ਜੁ ਸਪਰਸ਼ਨ।*
*ਇਤਿ ਮੁਖ ਕਰਿ ਇਸ ਦੇਸ਼ ਨ ਆਵਹੁ। ਉਤ ਹੀ ਬਸ ਕਰਿ ਬੈਸ ਬਿਤਾਵਹੁ।*
*ਅਪਰਾਧੀ ਸ੍ਰੀ ਨਾਨਕ ਕੇਰ। ਹਮ ਸੋ ਨੇਰ ਹੋਗਿ ਕਿਮ ਫੇਰ। (ਰਾਸ ੯, ਅੰਸੂ ੫੮)*

ਬਾਣੀ ਹੀ ਸਿੱਖ ਧਰਮ ਦਾ ਉੱਤਮ ਫੁੱਲ ਹੈ। ਇਹੋ ਹੀ ਸਾਡਾ ਸਿੱਖ ਧਰਮ ਦਾ ਸੰਸਾਰ ਨੂੰ ਢੋਆ ਹੈ। ਇਸ ਦੇ ਸ਼ੁੱਧ ਰੂਪ ਦੀ ਰੱਖਿਆ ਦੀਰਘ ਜਾਮੇ ਵਾਲੇ ਨੇ ਕਰਨੀ ਸਿਖਲਾਈ। ਬਾਣੀ ਹੀ ਤੇ ਗੁਰੂ ਹੈ।

(੬) ਰਾਮਰਾਇ ਦੀ ਇਹ ਕਮਜ਼ੋਰੀ ਐਸੀ ਸੀ ਜੋ ਬਿਲਕੁਲ ਹੀ ਸਿੱਖ ਆਚਰਨ ਦੇ ਉਲਟ ਸੀ। ਸਿੱਖ ਵਿਚ ਆਪਣੇ ਵਿਚਾਰ ਲਈ ਸਾਹਸ ਹੈ, ਆਪਣੇ ਆਦਰਸ਼ ਲਈ

ਸਾਹਸ ਹੈ। ਰਾਮ ਰਾਇ ਨੇ ਸਮੁੱਚੇ ਸਿੱਖ ਆਚਰਨ ਦੀ ਤੌਹੀਨ ਕੀਤੀ ਜਦੋਂ ਆਪ ਨੇ ਗੁਰਵਾਕ ਨੂੰ ਲਾਲਚ ਤੇ ਰੋਹਬ ਵਿਚ ਆ ਕੇ ਬਦਲ ਦਿੱਤਾ। ਸਹਵਨ ਗ਼ਲਤੀਆਂ ਬਾਣੀ ਪੜ੍ਹਦਿਆਂ ਕਈ ਵਾਰੀ ਹੋ ਜਾਂਦੀਆਂ ਹਨ, ਪਰ ਇਹ ਇਸ ਤਰ੍ਹਾਂ ਦੀ ਉਕਾਈ ਨਹੀਂ ਸੀ। ਇਹ ਤੇ ਜਾਣ ਬੁਝ ਕੇ ਲਾਲਚ ਤੇ ਡਰ ਵਿਚ ਆ ਕੇ ਕੀਤੀ ਗੁਰੂ ਦੀ ਨਿਰਾਦਰੀ ਸੀ। ਇਸ ਲਈ ਇਸ ਦੀ ਸਜ਼ਾ ਇਹੋ ਹੀ ਹੋ ਸਕਦੀ ਸੀ। ਉਹ ਸਿੱਖ ਨਹੀਂ ਹੈ ਜਿਸ ਵਿਚ Courage of convictions ਨਹੀਂ ਹੈ। ਗੁਰੂ ਸਾਹਿਬ ਨੇ ਇਸ ਹਿਰਦੇ ਕਮਲ ਦੀ ਵੀ ਇਸ ਤਰ੍ਹਾਂ ਰੱਖਿਆ ਕੀਤੀ। ਹਿਰਦੇ ਦੇ ਬਲ ਦੀ ਰੱਖਿਆ ਕੀਤੀ; ਸਿੱਖੀ ਸਾਹਸ ਦੀ ਰੱਖਿਆ ਕੀਤੀ। ਹਿਰਦੇ ਕਮਲ ਨੂੰ ਬਿਗਾਸ ਦਿੱਤਾ। ਹਿਰਦਾ ਹੀ ਉੱਤਮ ਫੁੱਲ ਬਾਣੀ ਨੇ ਮੰਨਿਆ ਹੈ। ਸਿੱਖ ਦੇ ਆਦਰਸ਼ ਹਨ ਅਤੇ ਉਨ੍ਹਾਂ ਆਦਰਸ਼ਾਂ ਲਈ, ਉਸ ਅੰਦਰ ਸਾਹਸ ਹੈ। ਉਹ ਸਾਹਸ ਹੀ ਉਸ ਦੀ ਸ਼ਕਤੀ ਹੈ। ਇਸ ਸਾਹਸ ਦੀ ਰੱਖਿਆ ਉੱਤਮ ਰੱਖਿਆ ਹੈ ਅਤੇ ਦੀਰਘ ਜਾਮੇ ਵਾਲੇ ਗੁਰੂ ਜੀ ਨੇ ਇਸ 'ਹਿਰਦੇ ਕਮਲ' ਦੀ ਰੱਖਿਆ ਕਰ ਕੇ ਦੱਸੀ।

(੭) ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਦੀਰਘ ਸੂਝ ਸਦਕਾ ਹੀ ਆਪਣੇ ਗੁਰਤਾ ਸਮੇਂ ਵਿਚ ਸਿੱਖ ਕੌਮ ਨੂੰ ਮੁਗ਼ਲਾਂ ਨਾਲ ਲੜਾਈਆਂ ਤੋਂ ਪਰੇ ਰੱਖਿਆ। ਇਸ ਤਰ੍ਹਾਂ ਕੌਮ ਵਿਚ ਮੁੜ ਉਹ ਬਲ ਪੈਦਾ ਹੋ ਗਿਆ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਲੜਾਈਆਂ ਵਿਚ ਕਮਜ਼ੋਰ ਪੈ ਗਿਆ ਸੀ। ਇਸੇ ਤਰ੍ਹਾਂ ਹੀ ਮੁੜ ਕੌਮ ਤਿਆਰ ਹੋ ਸਕੀ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮੁਗ਼ਲਸ਼ਾਹੀ ਨਾਲ ਐਸੀ ਟੱਕਰ ਲਈ ਕਿ ਉਸ ਦੀਆਂ ਜੜ੍ਹਾਂ ਕੱਢ ਦਿੱਤੀਆਂ। 'ਕੌਮ' ਹੀ ਸਭ ਤੋਂ ਉੱਤਮ ਫੁੱਲ ਹੈ।

ਸਪਸ਼ਟ ਹੈ ਕਿ 'ਦੀਰਘ ਜਾਮੇ ਤੇ ਫੁੱਲ' ਦੀ ਸਾਖੀ ਹੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੀਵਨ ਤੇ ਗੁਰਤਾ ਦੀ ਅਸਲ ਸ਼ਿਲ੍ਹਾ ਬਣੀ। ਇਸੇ ਸਾਖੀ ਨੇ ਆਪ ਦੀ ਗੁਰਤਾ ਨੂੰ ਸਾਰੀ ਸੇਧ ਦਿੱਤੀ। ਇਹੋ ਹੀ ਆਪ ਦੇ ਬਚਪਨ ਦੀ ਮਹਾਨ ਘਟਨਾ ਹੈ; ਇਹੋ ਹੀ ਆਪ ਨੂੰ ਆਪਣੇ ਦਾਦਾ-ਗੁਰੂ ਦੀ ਛੋਹ ਹੈ; ਇਸੇ ਛੋਹ ਕਾਰਨ ਹੀ ਆਪ ਗੁਰੂ ਬਣੇ ਤੇ ਇਸੇ ਛੋਹ ਨੇ ਆਪ ਦੀ ਗੁਰਤਾ ਨੂੰ ਮਹਾਨਤਾ ਪ੍ਰਦਾਨ ਕੀਤੀ।

ਆਪ ਅਤਿਅੰਤ ਕਠਨ ਹਾਲਾਤ ਵਿਚ ਕੌਮ ਨੂੰ ਫੁੱਲ ਦੀ ਤਰ੍ਹਾਂ ਬਚਾ ਕੇ ਰੱਖ ਸਕੇ। ੧੬੪੪ ਈ. ਤੋਂ ੧੬੬੧ ਈ. ਤੀਕ ਆਪ ਗੁਰਿਆਈ 'ਤੇ ਬਿਰਾਜਮਾਨ ਰਹੇ ਅਤੇ ਇਹ ਬਹੁਤ ਹੀ ਕਠਨ ਸਮਾਂ ਸੀ ਜਦੋਂ ਔਰੰਗਜ਼ੇਬੀ ਅੱਤਿਆਚਾਰ ਜੋਬਨ 'ਤੇ ਸੀ। 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਨੇ ਆਪ ਦੀ ਗੁਰਤਾ ਸਮੇਂ ਦੇ ਹਾਲਾਤ ਵਿਚ ਹੀ ਔਰੰਗਜ਼ੇਬੀ ਧੱਕੇ ਦਾ ਜ਼ਿਕਰ ਕੀਤਾ ਹੈ ਜਦੋਂ 'ਸਰਮਦ' ਕਤਲ ਕੀਤਾ ਗਿਆ, ਸੂਫ਼ੀ ਫਕੀਰਾਂ ਨਾਲ ਧੱਕਾ ਕੀਤਾ ਗਿਆ, ਦਾਰਾਸ਼ਕੋਹ ਨੂੰ ਮਾਰਿਆ ਗਿਆ ਅਤੇ ਬੇਨਵਾ ਫ਼ਕੀਰਾਂ ਨਾਲ ਜ਼ੁਲਮ ਹੋਇਆ। ਇਸ ਸਮੇਂ ਮਥੁਰਾ, ਜੈਪੁਰ, ਪੁਸ਼ਕਰ, ਅਜਮੇਰ ਤੇ ਕਾਂਸ਼ੀ ਦੇ ਮੰਦਰ ਤਬਾਹ ਕੀਤੇ ਗਏ। (ਵੇਖੋ: ਰਾਸ ੯, ਅੰਸੂ ੨੧ ਤੋਂ ੩੩) ਸ੍ਰੀ ਗੁਰੂ ਜੀ ਨੇ ਕਮਾਲ ਦੇ ਤਰੀਕੇ ਨਾਲ ਸਿੱਖ ਲਹਿਰ ਦੇ ਫੁੱਲ ਦੀ ਰੱਖਿਆ ਕੀਤੀ।

ਗੁ.ਪ੍ਰ. ੫/੧੯੬੪ ■

# ਭਗਤੀ ਤੇ ਸ਼ਕਤੀ ਦੇ ਪੁੰਜ: ਸ੍ਰੀ ਗੁਰੂ ਗੋਬਿੰਦ ਸਿੰਘ ਜੀ

*- ਬੀਬੀ ਸੁਖਵਿੰਦਰ ਕੌਰ**

ਚੌਦਵੀਂ ਤੇ ਪੰਦਰ੍ਹਵੀਂ ਸਦੀ ਵਿਚ ਜਦੋਂ ਪੰਜਾਬ ਵਿਚ ਸਿੱਖ ਧਰਮ ਦਾ ਪ੍ਰਚਾਰ ਅਰੰਭ ਹੋਇਆ ਤਾਂ ਉਸ ਸਮੇਂ ਭਾਰਤ ਵਿਚ ਭਗਤੀ ਲਹਿਰ ਸਿਖ਼ਰ 'ਤੇ ਸੀ। ਇਸ ਲਹਿਰ ਨੇ ਧਾਰਮਿਕ ਤੇ ਆਚਰਣ ਗਿਰਾਵਟ ਨੂੰ ਦੂਰ ਕਰਨ ਲਈ ਭਗਤਾਂ ਨੂੰ ਜਨਮ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਲਾਏ ਹੋਏ ਧਾਰਮਿਕ ਸਮਾਜਿਕ ਅੰਦੋਲਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨਕਲਾਬੀ ਛੋਹਾਂ ਦੇ ਨਾਲ ਅੰਤਿਮ ਰੂਪ ਦਿੱਤਾ ਹੈ। ਪ੍ਰਥਮ ਗੁਰੂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਹੀ ਗੁਰੂ ਸਾਹਿਬਾਨ ਪ੍ਰਭੂ-ਭਗਤੀ ਵਿਚ ਲਿਵਲੀਨ ਅਧਿਆਤਮ ਮਾਰਗੀ ਸਨ, ਪਰ ਸਮੇਂ ਦੀਆਂ ਰਾਜਨੀਤਕ ਸਥਿਤੀਆਂ ਅਨੁਸਾਰ ਉਨ੍ਹਾਂ ਨੂੰ ਭਗਤੀ ਦੇ ਨਾਲ ਸ਼ਕਤੀ, ਮੀਰੀ ਦੇ ਨਾਲ ਪੀਰੀ, ਦੇਗ ਦੇ ਨਾਲ ਤੇਗ ਅਤੇ ਸ਼ਾਸਤਰ ਦੇ ਨਾਲ-ਨਾਲ ਸ਼ਸਤਰ ਦੀ ਵਰਤੋਂ ਵੀ ਕਰਨੀ ਪਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੀਰੀ ਤੇ ਮੀਰੀ ਦੀਆਂ ਦੋ ਕਿਰਪਾਨਾਂ ਧਾਰਨ ਕਰ ਕੇ ਸਿੱਖ ਧਰਮ ਦੇ ਇਤਿਹਾਸ ਵਿਚ ਭਗਤੀ ਤੇ ਸ਼ਕਤੀ, ਸ਼ਾਸਤਰ ਤੇ ਸ਼ਸਤਰ ਦੀ ਪਰੰਪਰਾ ਪ੍ਰਤੱਖ ਕੀਤੀ, ਜਿਸ ਦੇ ਨਤੀਜੇ ਵਜੋਂ ਸਿੱਖ ਧਰਮ ਵਿਚ ਇਕ ਨਵੀਂ ਜਾਨ, ਜਾਗ੍ਰਿਤੀ ਤੇ ਚੇਤਨਾ ਦਾ ਪ੍ਰਵੇਸ਼ ਹੋਇਆ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਲੋਕਾਂ ਵਿਚ ਹਿੰਮਤ, ਨਿਡਰਤਾ ਅਤੇ ਕੁਰਬਾਨੀ ਦੀ ਭਾਵਨਾ ਪੈਦਾ ਹੋਈ। ਇਸੇ ਭਾਵਨਾ ਅਧੀਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਅੱਗੇ ਚੱਲ ਕੇ ਮਨੁੱਖੀ ਅਜ਼ਾਦੀ ਲਈ ਸੂਰਬੀਰਤਾ ਨਾਲ ਮੁਕਾਬਲਾ ਕਰਦਿਆਂ ਆਤਮ ਬਲੀਦਾਨ ਦੇ ਕੇ ਭਗਤੀ ਤੇ ਸ਼ਕਤੀ ਦੇ ਆਦਰਸ਼ ਨੂੰ ਇਕ ਮਜ਼ਬੂਤ ਤੇ ਠੋਸ ਆਧਾਰ ਪ੍ਰਦਾਨ ਕਰ ਦਿੱਤਾ। ਉਨ੍ਹਾਂ ਦੀ ਸ਼ਹਾਦਤ ਕਿਸੇ ਜਾਤੀ ਵਿਸ਼ੇਸ਼, ਧਰਮ ਜਾਂ ਵਰਗ ਲਈ ਨਹੀਂ ਸੀ, ਬਲਕਿ ਉਹ ਤਾਂ ਅਨਿਆਂ, ਅੱਤਿਆਚਾਰ, ਧਾਰਮਿਕ ਕੱਟੜਤਾ, ਸੰਪਰਦਾਇਕਤਾ ਆਦਿ ਦੇ ਵਿਰੋਧ ਵਿਚ ਸੱਚ, ਨਿਆਂ ਤੇ ਧਾਰਮਿਕ ਸੰਪ੍ਰਦਾਇਕ ਸਦਭਾਵਨਾ ਵਰਗੇ ਮਹਾਨ ਮਾਨਵੀ ਆਦਰਸ਼ਾਂ ਲਈ ਸੀ।[੧] ਸ੍ਰੀ ਗੁਰੂ ਗੋਬਿੰਦ ਸਿੰਘ ਏਸੇ ਪੂਰਵ ਪਰੰਪਰਾ ਦੇ ਅਨੁਯਾਈ ਹੁੰਦੇ ਹੋਏ ਇਕ ਵਿਸ਼ੇਸ਼ ਤੇ ਵਿਲੱਖਣ ਵਿਅਕਤੀਤਵ ਵਾਲੇ, ਮਾਨਵ ਭਲਾਈ ਦੀ ਭਾਵਨਾ ਨਾਲ ਭਰਪੂਰ ਸਨ। ਜਿਨ੍ਹਾਂ ਨੇ ਪ੍ਰਭੂ ਭਗਤੀ ਰਾਹੀਂ ਸਮਾਜ ਨੂੰ ਨਵੀਂ ਦਿਸ਼ਾ ਅਤੇ ਦ੍ਰਿਸ਼ਟੀ ਦਿੱਤੀ ਜਿਸ ਦੀ ਸਾਰਥਿਕਤਾ ਤੇ ਪ੍ਰਸੰਗਿਕਤਾ ਅੱਜ ਵੀ ਉਸੇ ਤਰ੍ਹਾਂ ਬਰਕਰਾਰ ਹੈ।

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸਿੱਖਾਂ ਨੂੰ ਸ਼ਾਸਤਰ ਫੜਾ ਦਿੱਤੇ ਸਨ ਤੇ

**ਸੀਨੀਅਰ ਰਿਸਰਚ ਫੈਲੋ, ਗੁਰੂ ਨਾਨਕ ਸਿੱਖ ਅਧਿਐਨ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ। ਮੋ: +੯੧੯੮੫੫੭-੭੨੦੭੭*

ਛਪਰੀਆਂ ਨੂੰ ਛਾਉਣੀਆਂ ਵਿਚ ਬਦਲ ਦਿੱਤਾ ਸੀ, ਭਗਤੀ ਲਹਿਰ ਨੂੰ ਸੰਤ-ਸਿਪਾਹੀ ਵਾਲੀ ਲਹਿਰ ਬਣਾਉਣ ਲਈ ਤੇ ਦੇਸ਼ ਭਰ ਵਿਚ ਵਿਆਪਕ ਕਰਨ ਲਈ ਬੀਰ ਰਸੀ ਸਾਹਿਤ ਦੀ ਰਚਨਾ ਕੀਤੀ। ਜਿੱਥੇ ਇਹ ਰਾਗ ਪਹਿਲਾਂ ਬੰਸਰੀ ਦੀ ਧੁਨ ਤੇ ਗਾਇਆ ਜਾਂਦਾ ਸੀ, ਉੱਥੇ ਕਿਰਪਾਨ ਦੀ ਝੁਣਕਾਰ ਤੇ ਨਗਾਰਿਆਂ ਦੀ ਗੁੰਜਾਰ ਵਿਚ ਇਸ ਤਾਨ ਨੂੰ ਛੇੜਿਆ ਅਰਥਾਤ ਭਗਤੀ ਨੂੰ ਬੀਰ ਰਸੀ ਪਾਣ ਦੇ ਕੇ ਸਿੰਘ ਸਜਾ ਦਿੱਤਾ। ਗੁਰੂ ਸਾਹਿਬ ਨੇ ਆਪਣੀ ਰਚਨਾ ਵਿਚ ਆਪਣੇ ਪ੍ਰੀਤਮ ਪ੍ਰਭੂ ਨੂੰ ਖੜਗ ਕੇਤੂ, ਅਸਿਧੁਜ ਤੋਂ ਕਾਲ ਆਦਿ ਬਲਵਾਨ ਨਾਵਾਂ ਨਾਲ ਯਾਦ ਕੀਤਾ ਹੈ।[2] ਇਸ ਦੇ ਨਾਲ ਹੀ ਉਸ ਅਕਾਲ ਪੁਰਖ ਨੂੰ ਦਿਆਲੂ, ਕਿਰਪਾਲੂ ਬਿਆਨਦਿਆਂ ਸ਼ਸਤਰਧਾਰੀ ਵੀ ਦੱਸਿਆ ਗਿਆ ਹੈ:

*ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥* *(ਜਾਪੁ ਸਾਹਿਬ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਅਹਿੰਸਾਵਾਦ ਨਹੀਂ ਤੇ ਨਾ ਹੀ ਹਿੰਸਾਵਾਦ ਹੈ। ਹਿੰਸਾ ਕਿਸੇ ਵੇਲੇ ਅਹਿੰਸਾ ਹੁੰਦੀ ਹੈ ਤੇ ਅਹਿੰਸਾ ਹਿੰਸਾ। ਲੋੜ ਅਨੁਸਾਰ ਆਪਣੇ ਫ਼ਰਜ਼ ਦੀ ਪਛਾਣ ਕਰਦੇ ਹੋਏ ਧਰਮ ਨੂੰ ਨਿਭਾ ਸਕਣਾ ਹੀ ਸੱਚਾ ਆਦਰਸ਼ ਹੈ। ਕਈ ਵਾਰ ਸੁਭ ਕਰਮਨ ਲਈ ਹਿੰਸਾ ਵੀ ਕਰਨੀ ਪੈਂਦੀ ਹੈ। ਅਜਿਹੀ ਹਿੰਸਾ ਭਗਤੀ ਦਾ ਹੀ ਇਕ ਅੰਗ ਹੈ, ਕਿਉਂਕਿ ਆਦਰਸ਼ ਉੱਚਾ ਹੈ, ਨਿਸ਼ਾਨਾ ਬੇਗ਼ਰਜ਼ ਹੈ। ਇੰਜ ਸ਼ਕਤੀ ਦੀ ਵਰਤੋਂ ਵੀ ਭਗਤੀ ਹੋ ਨਿੱਬੜਦੀ ਹੈ, ਪਰ ਸ਼ਕਤੀ ਦੀ ਵਰਤੋਂ ਕਦੋਂ, ਕਿਵੇਂ ਤੇ ਕਿੱਥੇ ਕਰਨੀ ਹੈ? ਇਹ ਜਾਣਨ ਦੀ ਲੋੜ ਹੈ। ਇਸ ਲੋੜ ਦਾ ਗਿਆਨ ਸੱਚੀ ਭਗਤੀ ਨਾਲ ਹੁੰਦਾ ਹੈ। ਭਗਤੀ ਦੇ ਰਾਹ ’ਤੇ ਚੱਲਣ ਵਾਲਿਆਂ ਲਈ ਸ਼ਕਤੀ ਦੀ ਵਰਤੋਂ ਆਖ਼ਰੀ ਹਥਿਆਰ ਹੁੰਦਾ ਹੈ। ਔਰੰਗਜ਼ੇਬ ਨੂੰ ਗੁਰੂ ਜੀ ਨੇ ਜ਼ਫ਼ਰਨਾਮਾ ਭਾਵ ਫ਼ਤਿਹ ਦੀ ਚਿੱਠੀ ਲਿਖੀ। ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗੱਲ ਨੂੰ ਬਿਲਕੁਲ ਸਪਸ਼ਟ ਕੀਤਾ ਹੈ ਕਿ ਤਲਵਾਰ ਭਾਵ ਸ਼ਕਤੀ ਦੀ ਵਰਤੋਂ ਉਸ ਸਮੇਂ ਜਾਇਜ਼ ਹੈ ਜਦ ਝਗੜਾ ਜਾਂ ਸਮੱਸਿਆ ਪਿਆਰ ਨਾਲ ਹੱਲ ਨਾ ਹੋਵੇ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥* *(ਜ਼ਫਰਨਾਮਾ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਤੇ ਸ਼ਕਤੀ ਨੂੰ ਇਕੱਠੀਆਂ ਕਰਨ ਦਾ ਮੁੱਖ ਕਾਰਨ ਆਪਣੀ ਸਵੈ-ਜੀਵਨੀ ਬਚਿਤ੍ਰ ਨਾਟਕ ਵਿਚ ਇੰਜ ਲਿਖਿਆ ਹੈ:

*ਹਮ ਇਹ ਕਾਜ ਜਗਤ ਮੋ ਆਏ॥ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ਦੁਸਟ ਸਭਨ ਕੋ ਮੂਲ ਉਪਾਰਨ॥*

ਪਹਿਲੇ ਕੰਮ ਲਈ ਭਗਤੀ ਤੇ ਦੂਜੇ ਕੰਮ ਲਈ ਸ਼ਕਤੀ ਚਾਹੀਦੀ ਸੀ। ਜੇਕਰ

ਗਹਿਰਾਈ ਨਾਲ ਦੇਖਿਆ ਜਾਵੇ ਤਾਂ ਇਹ ਗੱਲ ਸਾਹਮਣੇ ਆਵੇਗੀ ਕਿ ਭਗਤੀ ਤੇ ਸ਼ਕਤੀ ਇਕ-ਦੂਜੇ ਦੇ ਕਿੰਨੇ ਨੇੜੇ ਹਨ। ਭਗਤੀ ਤੇ ਸ਼ਕਤੀ ਇਕ ਦੂਜੇ 'ਤੇ ਇੰਨੀਆਂ ਨਿਰਭਰ ਹਨ ਕਿ ਇਨ੍ਹਾਂ ਨੂੰ ਇਕ-ਦੂਜੇ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਭਗਤੀ ਬਿਨਾ ਉਸ ਸ਼ਕਤੀ ਦੀ ਕਾਮਨਾ ਵੀ ਨਹੀਂ ਕੀਤੀ ਜਾ ਸਕਦੀ ਜਿਸ ਨਾਲ ਸੱਚ ਨੂੰ ਕਾਇਮ ਰੱਖ ਸਕੇ ਅਤੇ ਸ਼ਕਤੀ ਬਿਨਾ ਭਗਤੀ ਕਾਇਮ ਨਹੀਂ ਰਹਿ ਸਕਦੀ। ਭਗਤੀ ਤਾਂ ਭਗਤਾਂ ਦੇ ਰਾਖੇ ਲਈ, ਸੰਤਾਂ ਨੂੰ ਉਬਾਰਨਾ ਲਈ, ਸ਼ਕਤੀ ਦੀ ਵਰਤੋਂ ਜਾਇਜ਼ ਹੈ। ਇਸੇ ਲਈ ਗੁਰੂ ਜੀ ਨੇ ਸ਼ਕਤੀ ਦੀ ਮੰਗ ਭਗਤੀ ਦੁਆਰਾ ਹੀ ਕੀਤੀ ਹੈ। ਆਪ ਨੇ ਆਪਣੇ ਆਪ ਨੂੰ *ਪਰਮ ਪੁਰਖ ਕੋ ਦਾਸਾ* ਕਿਹਾ ਅਤੇ ਸ਼ਕਤੀ ਤੇ ਬੀਰਤਾ ਲਈ ਹਮੇਸ਼ਾ ਅਕਾਲ ਪੁਰਖ ਅੱਗੇ ਅਰਦਾਸ ਕੀਤੀ। ਆਪ ਜੀ ਚੌਪਈ ਸਾਹਿਬ ਵਿਚ ਬੇਨਤੀ ਕਰਦੇ ਹੋਏ ਅਕਾਲ ਪੁਰਖ ਨੂੰ ਕਹਿੰਦੇ ਹਨ:

*ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ॥*
*ਜੋ ਬਰ ਚਹੋਂ ਸੁ ਤੁਮ ਤੇ ਪਾਊਂ॥*

ਅਕਾਲ ਪੁਰਖ ਨੂੰ ਪਿਆਰ ਕਰਨ ਵਾਲੇ, ਉਸ ਦਾ ਸਿਮਰਨ ਕਰਦਿਆਂ ਉਸ ਦੇ ਗੁਣਾਂ ਨੂੰ ਵਿਚਾਰਨ ਵਾਲੇ ਹੀ ਸਤਿਗੁਰੂ ਦੇ ਸਿੱਖ ਹਨ, ਜੋ ਕਾਲ ਦੇ ਭੈਅ ਤੋਂ ਰਹਿਤ ਹੋ ਗਏ। ਇਹੀ ਕਾਰਨ ਹੈ ਕਿ ਅਕਾਲ ਦੇ ਉਪਾਸ਼ਕ ਨੂੰ 'ਅਕਾਲੀ' ਕਿਹਾ ਜਾਣ ਲੱਗਾ ਜਿਵੇਂ ਨਿਰੰਕਾਰ ਦੇ ਉਪਾਸ਼ਕ ਨੂੰ 'ਨਿਰੰਕਾਰੀ'। ਗੁਰੂ ਜੀ ਨੇ ਅਜਿਹੇ ਨਿਰਭੈਅ ਸਿੱਖਾਂ ਨੂੰ ਨਾ ਸਿਰਫ਼ ਜੀਉਣ ਦੀ, ਸਗੋਂ ਮਰਨ ਦੀ ਵੀ ਜਾਚ ਸਿਖਾਈ। ਅਸਲ ਵਿਚ ਸ਼ੁਭ ਅਮਲਾਂ, ਉੱਚੀ ਕੀਰਤੀ ਤੇ ਨਿਡਰ ਸ਼ਖ਼ਸੀਅਤ ਵੱਲੋਂ ਦਿੱਤਾ ਗਿਆ ਸਾਹਿਤ ਅਜਿਹੇ ਗੁਣ ਉਪਜਾ ਸਕਦਾ ਹੈ। ਇਸ ਗੱਲ ਦੀ ਗਵਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿੱਚੋਂ ਮਿਲਦੀ ਹੈ। ਗੁਰੂ ਜੀ ਨੇ ਇਕ ਪਾਸੇ ਆਮ ਲੋਕਾਂ ਵਿਚ ਬੀਰ ਰਸ ਭਰ ਕੇ ਇਕ ਨਵਾਂ ਜੀਵਨ ਪ੍ਰਦਾਨ ਕੀਤਾ ਤੇ ਦੂਜੇ ਪਾਸੇ ਹੱਥ ਵਿਚ ਸ਼ਸਤਰ ਫੜ ਕੇ ਜੰਗ-ਏ-ਮੈਦਾਨ ਵਿਚ ਜੂਝਣ ਦੀ ਜਾਚ ਵੀ ਸਿਖਾਈ। ਅਜਿਹੀ ਤਿਆਰੀ ਲਈ ਨਿਡਰ ਹੋ ਕੇ ਨਿਰਭੈਅ ਯੋਧੇ ਪੈਦਾ ਕਰਨ ਦੀ ਲੋੜ ਸੀ। ਇਸ ਲੋੜ ਨੂੰ ਪੂਰਿਆਂ ਕਰਨ ਲਈ ਗੁਰੂ ਜੀ ਨੇ ਐਸੀ ਬਾਣੀ ਰਚੀ:

*. . . ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ॥*
*ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ*
*ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ*
*ਅਤ ਹੀ ਰਨ ਮੈ ਤਬ ਜੂਝ ਮਰੋਂ॥* *(ਚੰਡੀ ਚਰਿਤ੍ਰ)*

ਗੁਰੂ ਜੀ ਨੇ ਸਰੀਰਕ ਬਲ ਹੀ ਨਹੀਂ, ਸਗੋਂ ਆਤਮਿਕ ਸ਼ਕਤੀ ਤੇ ਮਾਨਸਿਕ ਜਾਗ੍ਰਿਤੀ ਵੀ ਪ੍ਰਦਾਨ ਕੀਤੀ ਤਾਂ ਜੋ ਉਨ੍ਹਾਂ ਦੇ ਸਿੱਖ ਕੂੜ, ਜ਼ਬਰ, ਅਨਿਆਂ ਤੇ ਗ਼ੁਲਾਮੀ ਵਿਰੁੱਧ ਅੰਦੋਲਨ ਕਰ ਸਕਣ। ਸੱਚੇ ਆਚਰਨ ਸਦਕਾ ਸਮਾਜਿਕ ਕੁਰੀਤੀਆਂ ਦੇ ਖ਼ਿਲਾਫ਼ ਵੀ ਡਟ ਸਕਣ। ਗੁਰੂ ਜੀ ਨੇ ਅਜਿਹੇ ਮਨੁੱਖਾਂ ਨੂੰ ਧੰਨਤਾ-ਯੋਗ ਸਮਝਿਆ ਜੋ ਹਰ ਵੇਲੇ ਹਰੀ ਸਿਮਰਨ ਵਿਚ ਲੱਗੇ ਹੋਏ ਹਨ, ਪਰ ਕੁਰਬਾਨੀ ਲਈ ਵੀ ਤਿਆਰ ਹਨ, ਭਾਵ ਜੋ ਭਗਤੀ ਤੇ ਸ਼ਕਤੀ ਦੋਹਾਂ ਦੇ ਧਾਰਨੀ ਹਨ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੀਵਨ ਦੇ ਸਾਰੇ ਪੱਖਾਂ ਵਿਚ ਆਪ ਨਿਪੁੰਨ ਸਨ, ਇਸ ਲਈ ਆਪ ਦੀ ਬਾਣੀ ਵਿਚ ਥਾਂ-ਥਾਂ ਸਚਾਈ, ਉਤਸ਼ਾਹ, ਅਟੱਲ ਵਿਸ਼ਵਾਸ, ਚੜ੍ਹਦੀ ਕਲਾ, ਵਿਸਮਾਦ ਪ੍ਰੇਮ ਤੇ ਬੀਰਤਾ ਦੀ ਮੋਹਰ ਲੱਗੀ ਪ੍ਰਤੀਤ ਹੁੰਦੀ ਹੈ। ਉਂਜ ਤਾਂ ਸਾਹਿਤ ਦੇ ਕਿਸੇ ਵੀ ਅੰਗ ਨੂੰ ਨਿਰੂਪਣ ਕਰਨਾ ਬੜਾ ਕਠਿਨ ਹੈ, ਪਰ ਬੀਰ ਰਸੀ ਸਾਹਿਤ ਨੂੰ ਉਪਜਣ ਵੇਲੇ ਇਹ ਘਾਲਣਾ ਹੋਰ ਵੀ ਔਖੀ ਹੋ ਜਾਂਦੀ ਹੈ, ਕਿਉਂਕਿ ਹਰ ਇਕ ਲੇਖਕ ਦਾ ਅਨੁਭਵ ਬੀਰ ਰਸੀ ਨਹੀਂ ਹੋ ਸਕਦਾ। ਭਗਤੀ ਤੇ ਸ਼ਕਤੀ ਦਾ ਸੁਮੇਲ ਰੱਖ ਕੇ ਬੀਰ ਰਸੀ ਸਾਹਿਤ ਉਪਜਾਉਣਾ ਤਾਂ ਹੋਰ ਵੀ ਔਖਾ ਹੈ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹਾ ਸਾਹਿਤ ਉਪਜਣ ਵਿਚ ਕਮਾਲ ਕਰ ਵਿਖਾਇਆ ਹੈ। ਅਸੀਂ ਵੇਖਦੇ ਹਾਂ ਕਿ ਉੱਤਮ ਸਾਹਿਤ ਲਈ ਜਾਂ ਪ੍ਰਭਾਵਸ਼ੀਲ ਬੀਰ ਰਸੀ ਕਾਵਿ ਲਈ ਜੋ ਗੁਣ ਜਾਂ ਉਪ ਗੁਣ ਲੋੜੀਂਦੇ ਹਨ ਉਹ ਸਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚ ਬੜੇ ਵਿਸ਼ਾਲ, ਘਣੇ, ਡੂੰਘੇ ਤੇ ਜਮਾਲੀ ਰੂਪ ਵਿਚ ਮੌਜੂਦ ਹਨ। ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਬਾਣੀ ਵਿੱਚੋਂ ਇਹ ਬੀਰ ਰਸੀ ਅਨੁਭਵ ਉੱਘੜਦਾ ਹੈ, ਉੱਥੇ ਆਪ ਦੀ ਹਰ ਰਚਨਾ ਵਿੱਚੋਂ ਅਕਾਲ ਪੁਰਖ ਦੀ ਉਪਾਸਨਾ, ਉਸ ਦੀ ਉਸਤਤ ਤੇ ਸ੍ਰੇਸ਼ਟ ਸ਼ਕਤੀ ਨੂੰ 'ਜਾਗਤ ਜੋਤ' ਦੇ ਰੂਪ ਵਿਚ ਪ੍ਰਕਾਸ਼ਵਾਨ ਵੇਖਦੇ ਹਨ। ਆਪ ਨੇ ਖ਼ਾਲਸੇ ਨੂੰ ਹੀ ਇਸੇ ਇਕ 'ਜਾਗਤ ਜੋਤ' ਦਾ ਉਪਾਸਕ ਬਣਾਇਆ ਹੈ:

*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਿਸ ਤਾਹਿ ਨ ਖਾਲਿਸ ਜਾਨੈ॥* *(ਸਵੈਯੇ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਅਕਾਲ ਦੀ ਉਸਤਤ ਲਈ ਕਈ ਥਾਂਈਂ ਬੀਰ ਰਸੀ ਸ਼ਬਦਾਵਲੀ ਵਰਤੀ ਹੈ। ਅਸਲ ਵਿਚ 'ਧਰਮ ਚਲਾਵਨ' ਲਈ ਭਗਤੀ ਭਾਵ ਦੀ ਲੋੜ ਸੀ, *ਪਰ ਦੁਸਟ ਸਭਨ ਕੋ ਮੂਲ ਉਪਾਰਨ* ਲਈ ਬੀਰ ਰਸ ਜ਼ਰੂਰੀ ਸੀ। ਸਿੱਖ ਧਰਮ ਵਿਚ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਸਾਰੇ ਧਰਮਾਂ ਵਿਚ ਹਮੇਸ਼ਾ ਪਹਿਲਾ ਦਰਜਾ ਭਗਤੀ ਦਾ ਹੈ, ਜਦਕਿ ਸ਼ਕਤੀ ਦੂਜੇ ਦਰਜੇ 'ਤੇ ਗਿਣੀ ਜਾਂਦੀ ਹੈ। ਭਗਤੀ ਕਰਨ ਨਾਲ ਹਰ ਪ੍ਰਕਾਰ ਦੀ ਸ਼ਕਤੀ ਪ੍ਰਾਪਤ ਹੋ ਸਕਦੀ ਹੈ। ਜਿਵੇਂ ਕਿ ਆਤਮਿਕ, ਮਾਨਸਿਕ, ਸਦਾਚਾਰਕ ਤੇ ਸਰੀਰਕ ਸ਼ਕਤੀਆਂ। ਭਗਤੀ ਕਰ ਕੇ ਸ਼ਕਤੀ ਤਾਂ ਪ੍ਰਾਪਤ ਕੀਤੀ ਜਾ ਸਕਦੀ ਹੈ, ਪਰ ਸ਼ਕਤੀ ਨਾਲ ਭਗਤੀ ਨਹੀਂ। ਸ਼ਕਤੀ

ਭਗਤੀ ਵਿਚ ਸਹਾਇਕ ਹੁੰਦੀ ਹੈ, ਭਗਤੀ ਦੀ ਰਾਖੀ ਕਰਦੀ ਹੈ। ਭਗਤੀ ਤੋਂ ਪ੍ਰਾਪਤ ਸ਼ਕਤੀਆਂ ਰਾਜਸੀ ਸ਼ਕਤੀ ਵੀ ਪ੍ਰਦਾਨ ਕਰਦੀਆਂ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੇ ਭਗਤੀ ਸਾਹਿਤ ਨੂੰ ਸ਼ਕਤੀ ਵਿਚ ਬਦਲਣ ਦਾ ਯਤਨ ਕੀਤਾ, ਇਸ ਸਬੰਧੀ ਉਨ੍ਹਾਂ ਦੀ ਰਚਨਾ 'ਜਾਪੁ ਸਾਹਿਬ, 'ਅਕਾਲ ਉਸਤਤ', 'ਸਵੈਯੇ' ਤੇ 'ਸ਼ਬਦ ਹਜ਼ਾਰੇ' ਵਿਸ਼ੇਸ਼ ਤੌਰ 'ਤੇ ਪੜ੍ਹਨਯੋਗ ਹਨ। ਇਨ੍ਹਾਂ ਵਿਚ ਉਨ੍ਹਾਂ ਰੱਬੀ ਏਕਤਾ 'ਤੇ ਮਨੁੱਖੀ ਏਕਤਾ ਤੇ ਪੂਰਾ ਜ਼ੋਰ ਦਿੱਤਾ ਹੈ ਤਾਂ ਕਿ ਗੁਰੂ ਸਾਹਿਬਾਨ ਦੀ ਚਲਾਈ ਇਨਕਲਾਬ ਲਹਿਰ ਦਾ ਸੰਗਠਨ ਪੱਕੀਆਂ ਨੀਂਹਾਂ 'ਤੇ ਖੜ੍ਹਾ ਹੋਵੇ ਤੇ ਇਸ ਵਿਚ ਕਦੀ ਕੋਈ ਕਮਜ਼ੋਰੀ ਨਾ ਆਵੇ। ਵਕਤੀ ਜੰਗ ਜਿੱਤਣ ਨਾਲੋਂ ਮਨੁੱਖੀ ਆਦਰਸ਼ਾਂ ਦਾ ਉਨ੍ਹਾਂ ਨੂੰ ਵਧੇਰੇ ਧਿਆਨ ਸੀ। ਇਸੇ ਲਈ ਆਖਿਆ ਹੈ:

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

*(ਤ੍ਵ ਪ੍ਰਸਾਦਿ ਸਵੈਯੇ)*

ਸਿੱਖ ਧਾਰਮਿਕ ਪਰੰਪਰਾ ਦੀ ਭਗਤੀ ਤੇ ਸ਼ਕਤੀ ਇਕ ਸਿੱਕੇ ਦੇ ਦੋ ਪਾਸੇ ਹਨ ਜਿਨ੍ਹਾਂ ਨੂੰ ਅਲੱਗ ਨਹੀਂ ਕੀਤਾ ਜਾ ਸਕਦਾ। ਇਕ ਸਾਹਿਤਕਾਰ ਦੀ ਸਮੁੱਚੀ ਸ਼ਖ਼ਸੀਅਤ ਦਾ ਅਸਰ ਉਸ ਦੀ ਰਚਨਾ ਵਿੱਚੋਂ ਝਲਕਦਾ ਹੈ। ਉਸ ਦਾ ਆਪਾ ਉਸ ਦੀ ਰਚਨਾ ਵਿੱਚੋਂ ਪਿਆ ਉੱਘੜਦਾ ਹੈ, ਕਿਉਂਕਿ ਉਸ ਨੇ ਆਪਣੀ ਰਚਨਾ ਦੁਆਰਾ ਆਪਣੇ ਆਪੇ ਦਾ ਹੀ ਪ੍ਰਗਟਾਅ ਕੀਤਾ ਹੁੰਦਾ ਹੈ। ਆਪ ਜੀ ਦੀ ਸ਼ਖ਼ਸੀਅਤ ਭਾਰਤੀ ਸੰਸਕ੍ਰਿਤੀ ਦੇ ਜੀਵਨ ਦਰਸ਼ਨ ਦਾ ਹੀ ਸਾਕਾਰ ਰੂਪ ਹੈ। ਉਨ੍ਹਾਂ ਦੀ ਮਹਾਨ, ਤੇਜਸਵੀ ਸ਼ਖ਼ਸੀਅਤ ਦੀ ਜੋਤ ਦਾ ਹੀ ਤਾਂ ਨੂਰ ਉਨ੍ਹਾਂ ਦੇ ਇੱਕ-ਇੱਕ ਅੱਖਰ ਵਿਚ ਪ੍ਰਕਾਸ਼ਵਾਨ ਹੈ, ਲੋੜ ਕੇਵਲ ਪਾਰਖੂ ਅੱਖ ਦੀ ਹੈ। ਸੱਚ, ਧਰਮ, ਇਖ਼ਲਾਕ ਤੇ ਵਿਸ਼ਵਾਸ ਆਦਿ ਜੀਵਨ ਦੇ ਮੁੱਢਲੇ ਅਸੂਲ ਹਨ, ਜਿਨ੍ਹਾਂ ਦੀ ਨੀਂਹ ਹੈ: ਭਗਤੀ, ਸ਼ਕਤੀ ਦਾ ਫਲ ਹੈ। ਇਹ ਗੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੋਂ ਦ੍ਰਿੜ੍ਹ ਹੁੰਦੀ ਹੈ। ਹਰੇਕ ਬੁਰਾਈ ਦਾ ਟਾਕਰਾ ਕਰਨ ਲਈ ਸ਼ਕਤੀ ਦੀ ਜ਼ਰੂਰਤ ਹੈ ਤੇ ਇਹ ਸ਼ਕਤੀ ਭਗਤੀ ਤੋਂ ਹੀ ਉਤਪੰਨ ਹੁੰਦੀ ਹੈ।

**ਹਵਾਲੇ ਟਿੱਪਣੀਆਂ**

੧. *ਸਿੱਖ ਧਰਮ ਵਿਚ ਭਗਤੀ ਅਤੇ ਸ਼ਕਤੀ,* ਪ੍ਰੋ. ਦੀਵਾਨ ਸਿੰਘ, ਰੂਹੀ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ ਸਾਹਿਬ ੨੦੦੭, ਪੰਨਾ੨੦.

੨. *ਦਸਮ ਗ੍ਰੰਥ ਦਰਸ਼ਨ,* ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਸਾਹਿਬ ੨੦੦੮, ਪੰਨਾ ੧੯.

■

# ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਚਾਰਧਾਰਕ ਪਰਿਪੇਖ

*-ਸ. ਨਰਿੰਦਰਜੀਤ ਸਿੰਘ**

ਆਤਮਾ ਪਰਮਾਤਮਾ ਦੀ ਅੰਸ਼ ਹੈ ਅਤੇ ਜੀਵ ਆਤਮਾ ਹਰ ਪ੍ਰਾਣੀ ਵਿਚ ਨਿਵਾਸ ਕਰਦੀ ਹੈ। ਪਰ ਮਨੁੱਖੀ ਆਤਮਾ ਬਾਕੀ ਜੀਵਾਂ ਨਾਲੋਂ ਉੱਤਮ ਹੈ ਕਿਉਂਕਿ ਮਨੁੱਖਾ ਜਨਮ ਦੁਰਲੱਭ ਹੈ ਅਤੇ ਚੌਰਾਸੀ ਦੇ ਗੇੜ ਪਿੱਛੋਂ ਪ੍ਰਾਪਤ ਹੁੰਦਾ ਹੈ। ਇਹ ਮਨੁੱਖਾ ਜੀਵਨ ਜੀਵ-ਆਤਮਾ ਨੂੰ ਸਿਰਫ ਅਕਾਲ ਪੁਰਖ ਵਿਚ ਅਭੇਦ ਹੋਣ ਅਤੇ ਜਨਮ-ਮਰਨ ਦੇ ਗੇੜ ਵਿੱਚੋਂ ਨਿਕਲਣ ਵਾਸਤੇ ਮਿਲਿਆ ਹੈ। ਜਿਹੜਾ ਜੀਵ ਇਸ ਸੱਚਾਈ ਨੂੰ ਸਮਝਣ ਦਾ ਯਤਨ ਨਹੀ ਕਰਦਾ ਤੇ ਮਾਇਕ ਪਦਾਰਥਾਂ ਵਿਚ ਖੱਚਿਤ ਰਹਿੰਦਾ ਹੈ, ਉਹ ਮਨੁੱਖਾ ਜਨਮ ਨੂੰ ਵਿਅਰਥ ਹੀ ਜਾਇਆ ਕਰ ਦਿੰਦਾ ਹੈ ਅਤੇ ਜਿਸ ਜਨਮ-ਮਰਨ ਦੇ ਗੇੜ ਵਿੱਚੋਂ ਨਿਕਲਣ ਵਾਸਤੇ ਇਹ ਸਰੀਰ ਮਿਲਿਆ ਸੀ, ਉਹ ਫਿਰ ਉਸੇ ਹੀ ਆਵਾਗਵਣ ਦਾ ਸ਼ਿਕਾਰ ਹੋ ਜਾਂਦਾ ਹੈ। ਇਸ ਜਗਤ ਦੀ ਕੋਈ ਵਸਤੂ ਸਦਾ ਸਾਥ ਰਹਿਣ ਵਾਲੀ ਨਹੀਂ ਹੈ। ਜਿਸ ਤਨ ਦੇ ਨਾਲ ਇਨਸਾਨ ਜਨਮ ਲੈਂਦਾ ਹੈ, ਉਹ ਵੀ ਉਸ ਦਾ ਸਾਥ ਨਹੀਂ ਦਿੰਦਾ ਤਾਂ ਧਨ, ਦੌਲਤ, ਇਸਤਰੀ ਤੇ ਸਾਕ-ਸਬੰਧੀਆਂ ਤੋਂ ਉਹ ਕਿੰਨੀ ਕੁ ਆਸ ਰੱਖ ਸਕਦਾ ਹੈ। ਪ੍ਰਾਣੀ ਥੋੜ੍ਹੇ ਸਮੇਂ ਦੇ ਸੁਖਾਂ ਦੇ ਭੁਲੇਖੇ ਵਿਚ ਆਗਿਆਨਤਾ ਵੱਸ ਦਰ-ਦਰ ਦੀਆਂ ਠੋਕਰਾਂ ਖਾਂਦਾ ਫਿਰਦਾ ਹੈ, ਪਰ ਸੱਚਾ ਅਤੇ ਸਦੀਵੀ ਸੁੱਖ ਕੇਵਲ ਸੁਖਾਂ ਦੇ ਦਾਤੇ ਪ੍ਰਭੂ ਨਾਲ ਜੁੜਨ ਨਾਲ ਹੀ ਮਿਲਦਾ ਹੈ। ਜੀਵ ਆਤਮਾ ਕਰਮਾਂ ਦੇ ਬੰਧਨਾਂ ਵਿੱਚੋਂ ਕੇਵਲ ਸਤਿਗੁਰੂ ਦੇ ਆਸਰੇ ਹੀ ਮੁਕਤ ਹੋ ਸਕਦੀ ਹੈ। ਭਾਵ ਗੁਰੂ ਮਿਲੇ ਤੇ ਗੁਰੂ ਨਾਮ ਸਿਮਰਨ ਦਾ ਉਪਦੇਸ਼ ਦੇਵੇ ਅਤੇ ਉਸ ਉਪਦੇਸ਼ ਆਸਰੇ ਭਗਤੀ ਹੋਵੇ। ਜੋ ਭਗਤੀ ਕਰੇ ਸਮਝੋ ਉਹ ਪ੍ਰਭੂ ਦਾ ਸੱਚਾ ਭਗਤ ਹੈ, ਜਨਮ-ਜਾਤ ਭਾਵੇਂ ਕੋਈ ਵੀ ਹੋਵੇ। ਐਸੇ ਭਗਤ ਰਵਿਦਾਸ ਜੀ ਹੋਏ ਹਨ, ਜਿਨ੍ਹਾਂ ਨੇ ਪਰਮਾਤਮਾ ਦੀ ਬੰਦਗੀ ਕਰ ਕੇ ਪਰਮਾਤਮਾ ਨੂੰ ਆਪਣੇ ਵਿਚ ਸਮਾਇਆ ਹੈ ਅਤੇ ਆਪਣੇ ਉਪਦੇਸ਼ ਸਦਕਾ ਜਗਤ ਨੂੰ ਨਵੀਂ ਜੀਵਨ ਰੋਸ਼ਨੀ ਬਖਸ਼ੀ ਹੈ।

ਭਗਤ ਰਵਿਦਾਸ ਜੀ ਦਾ ਜਨਮ ਬਨਾਰਸ (ਕਾਸ਼ੀ) ਸ਼ਹਿਰ ਦੇ ਨੇੜੇ ਪਿੰਡ ਸੀਰ ਗੋਵਰਧਨ ਪੁਰ ਵਿਖੇ ਪਿਤਾ ਸੰਤੋਖ ਦਾਸ ਜੀ ਅਤੇ ਮਾਤਾ ਕਲਸਾ ਜੀ ਦੇ ਗ੍ਰਹਿ ਵਿਖੇ ਹੋਇਆ। ਭਾਵੇਂ ਭਗਤ ਰਵਿਦਾਸ ਜੀ ਦਾ ਜਨਮ ਇੱਕ ਅਖੌਤੀ ਅਛੂਤ ਸਮਝੇ ਜਾਂਦੇ ਪਰਵਾਰ ਵਿਚ ਹੋਇਆ ਪ੍ਰੰਤੂ ਉਹ ਜਾਤ-ਪਾਤ ਨੂੰ ਨਾ ਮੰਨਦੇ ਹੋਏ ਸਦਾ ਆਪਣੀ ਲਿਵ ਨੂੰ ਅਕਾਲ ਪੁਰਖ ਵਾਹਿਗੁਰੂ ਦੀ ਯਾਦ ਵਿਚ ਲਗਾਈ ਰੱਖਦੇ ਸਨ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੀ ਬਾਣੀ ਵਿਚ ਭਗਤ ਰਵਿਦਾਸ ਜੀ ਬਾਰੇ ਲਿਖਦੇ ਹਨ:

*ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥*

**ਜੇ. ਸੀ. ਡੀ. ਏ. ਵੀ. ਕਾਲਜ, ਦਸੂਹਾ। (ਹੁਸ਼ਿਆਰਪੁਰ) ਮੋ: +੯੧੯੪੭੮੦-੦੧੧੩੨*

*ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥ (ਪੰਨਾ ੭੩੩)*

ਅਰਥਾਤ ਭਗਤ ਰਵਿਦਾਸ ਜੀ ਨੇ ਪਰਮਾਤਮਾ ਦੀ ਐਸੀ ਭਗਤੀ, ਅਰਾਧਨਾ ਤੇ ਉਸਤਤ ਕੀਤੀ ਕਿ ਉਹ ਰੱਬ ਰੂਪ ਹੋ ਗਏ। ਦੁਨੀਆ ਦੀ ਨਜ਼ਰ ਵਿਚ ਤਾਂ ਉਹ ਨੀਚ ਸਨ, ਪ੍ਰੰਤੂ ਉਨ੍ਹਾਂ ਦੀ ਬੰਦਗੀ ਤੇ ਰੂਹਾਨੀਅਤ ਕਾਰਨ ਲੋਕ ਉਨ੍ਹਾਂ ਦੀ ਚਰਨੀਂ ਢਹਿ ਪਏ।

ਭਗਤ ਰਵਿਦਾਸ ਜੀ ਨੇ ਆਪਣੀ ਅੰਮ੍ਰਿਤ-ਮਈ ਬਾਣੀ ਨਾਲ ਭਗਤੀ ਨੂੰ ਮੁੜ ਸਥਾਪਿਤ ਕੀਤਾ ਅਤੇ ਜਾਤ-ਪਾਤ ਤੇ ਪਖੰਡ ਦਾ ਪਾਜ ਉਘਾੜਿਆ। ਉਨ੍ਹਾਂ ਨੇ ਇਸ ਸੰਸਾਰ ਨੂੰ ਦੁਖਾਂ ਦਾ ਘਰ ਕਹਿ ਕੇ ਜੀਵ-ਆਤਮਾ ਨੂੰ ਆਪਣੇ ਅਸਲੀ ਮਨੋਰਥ, ਸੁਖ ਤੇ ਆਨੰਦ ਪ੍ਰਤੀ ਪ੍ਰੇਰਿਤ ਕੀਤਾ। ਭਗਤ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥ (ਪੰਨਾ ੩੪੫)*

ਭਾਵ ਹਰ ਜੀਵ ਪਰਮਾਤਮਾ ਦਾ ਸਿਮਰਨ ਕਰ ਕੇ ਪਰਮਾਤਮਾ ਦੇ ਨਿੱਜ ਘਰ 'ਬੇਗਮਪੁਰਾ ਸ਼ਹਿਰ' ਦਾ ਵਸਨੀਕ ਬਣ ਸਕਦਾ ਹੈ। ਇਹ ਪ੍ਰਭੂ ਦਾ ਉਹ ਸ਼ਹਿਰ ਹੈ ਜਿੱਥੇ ਜੀਵ ਰੰਗ-ਭੇਦ, ਊਚ-ਨੀਚ, ਪ੍ਰਾਧੀਨਤਾ, ਗ਼ੁਲਾਮ-ਪ੍ਰਥਾ ਅਤੇ ਸਭ ਤਰ੍ਹਾਂ ਦੇ ਸੰਸਾਰੀ ਬੰਧਨਾਂ ਤੋਂ ਮੁਕਤ ਹੋ ਕੇ ਸਾਂਝੀਵਾਲਤਾ ਦਾ ਆਨੰਦ ਮਾਣ ਸਕਦਾ ਹੈ। ਬੇਗਮਪੁਰਾ ਵਤਨ ਵਿਚ ਹਰ ਜੀਵ ਨੂੰ ਸਮਾਜਿਕ ਬਰਾਬਰਤਾ, ਰਾਜਨੀਤਿਕ, ਸੱਭਿਆਚਾਰਕ ਅਤੇ ਅਧਿਆਤਮਿਕ ਅਧਿਕਾਰ ਪ੍ਰਾਪਤ ਹਨ। ਇਹ ਸ਼ਹਿਰ ਸਭ ਤਰ੍ਹਾਂ ਦੇ ਗਮ ਤੋਂ ਰਹਿਤ ਹੈ। ਉਸ ਬੇਗਮਪੁਰਾ ਸ਼ਹਿਰ ਵਿਚ ਨਾ ਕੋਈ ਚਿੰਤਾ ਹੈ ਅਤੇ ਨਾ ਕੋਈ ਘਬਰਾਹਟ ਹੈ। ਉੱਥੇ ਨਾ ਪਰਮਾਤਮਾ ਦੇ ਨਾਂਅ ਦਾ ਵਿਉਪਾਰ ਕਰਨ ਬਦਲੇ ਕੋਈ ਟੈਕਸ ਦੇਣਾ ਪੈਂਦਾ ਹੈ। ਉਸ ਬੇਗਮਪੁਰਾ ਦੇ ਵਸਨੀਕ ਡਰ, ਵੈਰ, ਗੁਨਾਹ, ਇੱਛਾ, ਦਇਆ ਅਤੇ ਘਾਟੇ ਤੋਂ ਰਹਿਤ ਹਨ ਅਤੇ ਪਰਮਾਤਮਾ ਵਿਚ ਅਭੇਦ ਹਨ।

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਰਾਹੀਂ ਜਾਤ-ਪਾਤ ਦੇ ਬੰਧਨਾਂ ਨੂੰ ਨਿੰਦਿਆ ਹੈ ਅਤੇ ਉਸ ਪ੍ਰਾਣੀ ਨੂੰ ਉੱਚਾ ਦੱਸਿਆ ਹੈ ਜੋ ਪਰਮਾਤਮਾ ਦੀ ਬੰਦਗੀ ਕਰਦਾ ਹੈ। ਭਗਤ ਜੀ ਫੁਰਮਾਉਂਦੇ ਹਨ:

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥ (ਪੰਨਾ ੧੨੯੩)*

ਭਗਤ ਰਵਿਦਾਸ ਜੀ ਸਾਨੂੰ ਸਮਝਾਉਂਦੇ ਹਨ ਕਿ ਇਸ ਤਨ ਨੇ ਜਿਸ 'ਤੇ ਅਸੀਂ ਐਨਾ ਮਾਣ ਕਰੀ ਬੈਠੇ ਹਾਂ ,ਇੱਕ ਦਿਨ ਖ਼ਾਕ ਹੋ ਜਾਣਾ ਹੈ, ਪਰ ਅਸੀ ਇਸ ਗੱਲ ਨੂੰ ਭੁੱਲੀ ਬੈਠੇ ਹਾਂ। ਸਾਡਾ ਮਨ ਦਿਨ ਰਾਤ ਵਿਸ਼ੇ-ਵਿਕਾਰਾਂ ਦੇ ਜਾਲ ਵਿਚ ਘਿਰਿਆ

ਰਹਿੰਦਾ ਹੈ ਅਤੇ ਕਾਲ ਨੇ ਹਰ ਪੱਖੋਂ ਇਸ ਨੂੰ ਆਪਣੇ ਜਾਲ ਵਿਚ ਕਾਬੂ ਕੀਤਾ ਹੋਇਆ ਹੈ। ਜਿਸ ਤਰ੍ਹਾਂ ਇਕ ਖੂਹ ਵਿਚ ਬਹੁਤ ਸਾਰੇ ਡੱਡੂ ਹੁੰਦੇ ਹਨ, ਪਰ ਉਨ੍ਹਾਂ ਨੂੰ ਖੂਹ ਦੀ ਹੱਦ ਤੋਂ ਪਰੇ ਦਾ ਕੋਈ ਗਿਆਨ ਨਹੀ ਹੁੰਦਾ, ਇਸੇ ਤਰ੍ਹਾਂ ਮਨੁੱਖੀ ਮਨ ਵੀ ਇਸ ਖੂਹ ਸਮਾਨ ਸੰਸਾਰ ਵਿਚ ਵਿਸ਼ੇ-ਵਿਕਾਰਾਂ ਵਿਚ ਘਿਰਿਆ ਹੋਇਆ ਹੈ ਅਤੇ ਪਰਮਾਤਮਾ ਨੂੰ ਭੁੱਲੀ ਬੈਠਾ ਹੈ। ਉਸ ਨੂੰ ਪਰਮਾਤਮਾ ਦੇ ਘਰ ਦਾ ਕੋਈ ਗਿਆਨ ਨਹੀਂ ਹੈ। ਜਿਸ ਕਾਰਨ ਮਨੁੱਖ ਨੂੰ ਇਸ ਸੰਸਾਰ ਵਿਚ ਦੁੱਖ ਝੱਲਣੇ ਪੈ ਰਹੇ ਹਨ। ਭਗਤ ਰਵਿਦਾਸ ਜੀ ਸਮਝਾਉਂਦੇ ਹਨ ਕਿ ਸਾਨੂੰ ਹਰ ਪਲ ਪਰਮਾਤਮਾ ਦਾ ਸਿਮਰਨ ਅਤੇ ਉਸ ਨੂੰ ਮਿਲਣ ਦੀ ਤਾਂਘ ਰੱਖਣੀ ਚਾਹੀਦੀ ਹੈ। ਆਪ ਜੀ ਫੁਰਮਾਉਂਦੇ ਹਨ:

*ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥ (ਪੰਨਾ ੩੪੬)*

ਭਾਵ, ਹੇ ਸਾਰੇ ਜਗਤ ਦੇ ਮਾਲਕਾ! ਇੱਕ ਵਾਰ ਮੈਨੂੰ ਜ਼ਰੂਰ ਦਰਸ਼ਨ ਦੇਹ ਤਾਂ ਕਿ ਤੇਰੇ ਦਰਸ਼ਨਾਂ ਨਾਲ ਮੇਰੇ ਮਨ ਨੂੰ ਸ਼ਾਂਤੀ ਅਤੇ ਟਿਕਾਅ ਆ ਸਕੇ। ਕਿਉਂਕਿ ਇਹ ਆਤਮਾ ਜਨਮਾਂ-ਜਨਮਾਂ ਤੋਂ ਤੇਰੇ ਤੋਂ ਵਿੱਛੜ ਕੇ ਇਸ ਭਵ-ਸਾਗਰ ਵਿਚ ਆਵਾਗਵਨ ਦੇ ਚੱਕਰਾਂ ਵਿਚ ਘੁੰਮ ਰਹੀ ਹੈ। ਇਸ ਕਰਕੇ ਤੁਸੀਂ ਇੱਕ ਵਾਰ ਆਪਣੇ ਦਰਸ਼ਨਾਂ ਨਾਲ ਇਸ ਆਤਮਾ ਨੂੰ ਪਵਿੱਤਰ ਕਰ ਦਿਓ! ਆਪ ਜੀ ਅੱਗੇ ਫੁਰਮਾਉਂਦੇ ਹਨ:

*ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥ (ਪੰਨਾ ੩੪੬)*

ਭਾਵ ਕਿ ਹੇ ਪ੍ਰਭੂ! ਮੇਰੀ ਮੱਤ ਮਲੀਨ ਅਰਥਾਤ ਮੈਨੂੰ ਬਹੁਤ ਘੱਟ ਸਮਝ ਹੈ। ਮੈਂ ਤੇਰਾ ਭੇਦ ਨਹੀਂ ਪਾ ਸਕਦਾ। ਜਿਹੜਾ ਕੰਮ ਤੂੰ ਕਰ ਸਕਦਾ ਹੈ ਉਹ ਸੰਸਾਰ ਦਾ ਕੋਈ ਵੀ ਜੀਵ ਨਹੀਂ ਕਰ ਸਕਦਾ। ਤੂੰ ਲੱਖ ਨੂੰ ਕੱਖ ਅਤੇ ਕੱਖ ਨੂੰ ਲੱਖ ਬਣਾ ਸਕਦਾ ਹੈ। ਇਸ ਕਰਕੇ ਮੇਰੇ 'ਤੇ ਮਿਹਰ ਕਰੋ। ਮੈਨੂੰ ਇੱਕ ਛਿਣ ਦੇ ਲਈ ਹੀ ਆਪਣੇ ਦਰਸ਼ਨ ਦਿਖਾ ਜਾਉ ਤਾਂ ਕਿ ਮੇਰੀ ਜਨਮਾਂ ਦੀ ਪਿਆਸੀ ਰੂਹ ਨੂੰ ਸ਼ਾਂਤੀ ਮਿਲ ਸਕੇ।

ਭਗਤ ਰਵਿਦਾਸ ਜੀ ਨੇ ਇਸ ਤਨ ਨੂੰ ਪਰਮਾਤਮਾ ਦਾ ਘਰ ਕਿਹਾ ਹੈ। ਇਸ ਤਨ ਵਿਚ ਆਤਮਾ ਦਾ ਵਾਸਾ ਹੈ ਅਤੇ ਆਤਮਾ ਪਰਮਾਤਮਾ ਦੀ ਅੰਸ਼ ਹੈ। ਆਤਮਾ ਦਾ ਮੂਲ ਮਕਸਦ ਆਪਣੇ ਪਤੀ (ਪਰਮਾਤਮਾ) ਦੀ ਖੋਜ ਕਰਨੀ ਹੈ ਕਿਉਂਕਿ ਮਨੁੱਖਾ ਜਨਮ ਦੁਰਲੱਭ ਹੈ ਅਤੇ ਬਹੁਤ ਮੁਸ਼ਕਿਲ ਨਾਲ ਪ੍ਰਾਪਤ ਹੁੰਦਾ ਹੈ। ਇਹ ਮਨੁੱਖਾ ਜੀਵਨ ਜੀਵ-ਆਤਮਾ ਨੂੰ ਸਿਰਫ ਅਕਾਲ ਪੁਰਖ ਵਿਚ ਅਭੇਦ ਹੋਣ ਅਤੇ ਜਨਮ-ਮਰਨ ਦੇ ਗੇੜ 'ਚੋਂ ਨਿਕਲਣ ਵਾਸਤੇ ਮਿਲਿਆ ਹੈ। ਇਸ ਲਈ ਜੀਵ-ਆਤਮਾ ਨੂੰ ਚਾਹੀਦਾ ਹੈ ਕਿ ਆਪਣਾ ਇਹ ਮਨੁੱਖਾ ਜਨਮ ਪਰਮਾਤਮਾ ਦੀ ਬੰਦਗੀ ਤੇ ਉਸ ਦੀ ਸਿਫਤ-ਸਲਾਹ ਵਿਚ ਲਗਾਵੇ। ਐਂਵੇ ਮਨ ਵਿਚ ਫਜ਼ੂਲ ਦੇ ਵਿਚਾਰ ਨਾ ਬਣਾਈ ਬੈਠੇ। ਕੀ ਪਤਾ? ਪਰਮਾਤਮਾ ਦਾ ਸੱਦਾ ਕਦੋਂ ਆ ਜਾਣਾ ਹੈ ਅਤੇ ਇਸ ਭਰੇ ਸੰਸਾਰ ਨੂੰ ਛੱਡ ਕੇ ਚਲੇ ਜਾਣਾ ਹੈ। ਇਸ ਲਈ ਸਾਨੂੰ ਉਸ ਪ੍ਰਭੂ ਉੱਤੇ ਭਰੋਸਾ ਰੱਖ ਕੇ ਉਸ ਦਾ ਸਿਮਰਨ ਕਰਨਾ ਚਾਹੀਦਾ ਹੈ। ਭਗਤ ਜੀ ਫੁਰਮਾਉਂਦੇ ਹਨ:

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥*

*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥ (ਪੰਨਾ ੬੯੪)*

ਗੁਰੂ ਜੀ ਨੇ ਆਪਣੀ ਬਾਣੀ ਵਿਚ ਸਾਧ-ਸੰਗਤ ਨੂੰ ਬਹੁਤ ਵੱਡਾ ਰੁਤਬਾ ਦਿੱਤਾ ਹੈ। ਆਪ ਜੀ ਅਨੁਸਾਰ ਸੰਗਤ ਹੀ ਪਰਮਾਤਮਾ ਦਾ ਰੂਪ ਹੈ। ਇਸ ਕਰਕੇ ਸਾਨੂੰ ਸਮਾਜ ਵਿਚ ਇੱਕ ਸਮਾਨ ਭਾਈਚਾਰੇ ਦੇ ਤੌਰ 'ਤੇ ਰਹਿਣਾ ਚਾਹੀਦਾ ਹੈ। ਜਾਤ-ਪਾਤ ਦਾ ਵਿਤਕਰਾ ਨਾ ਕਰਦੇ ਹੋਏ ਰਲ-ਮਿਲ ਕੇ ਪਰਮਾਤਮਾ ਦੀ ਬੰਦਗੀ ਕਰਨੀ ਚਾਹੀਦੀ ਹੈ। ਆਪ ਜੀ ਫੁਰਮਾਉਂਦੇ ਹਨ *ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥* ਭਾਵ ਜਿਵੇਂ ਇੱਕ ਡੂਮਣੇ ਦੀਆਂ ਮੱਖੀਆਂ ਰਲ-ਮਿਲ ਕੇ ਰਹਿੰਦੀਆਂ ਹਨ ਉਸੇ ਤਰ੍ਹਾਂ ਸਾਨੂੰ ਵੀ ਸਾਧ-ਸੰਗਤ ਵਿਚ ਮਿਲ ਕੇ ਪਰਮਾਤਮਾ ਦੀ ਬੰਦਗੀ ਕਰਨੀ ਚਾਹੀਦੀ ਹੈ।

ਭਗਤ ਜੀ ਨੇ ਪ੍ਰਭੂ ਨੂੰ ਬਹੁਤ ਵੱਡਾ ਹੀਰਾ ਕਹਿ ਕੇ ਨਿਵਾਜਿਆ ਹੈ। ਆਪ ਜੀ ਅਨੁਸਾਰ ਪਰਮਾਤਮਾ ਦੇ ਮੁੱਲ ਦੀ ਇਸ ਦੁਨੀਆ ਵਿਚ ਕੋਈ ਕੀਮਤ ਨਹੀਂ ਹੈ। ਪਰਮਾਤਮਾ ਸਰਬ-ਵਿਆਪਕ, ਸਰਬ-ਸ਼ਕਤੀਮਾਨ, ਨਿਰਭਉ ਤੇ ਨਿਰਵੈਰ ਹੈ। ਮਨੁੱਖ ਉਸ ਨੂੰ ਧਨ-ਦੌਲਤ, ਹੀਰੇ-ਜਵਾਹਰਾਤ ਆਦਿ ਨਾਲ ਖਰੀਦ ਨਹੀਂ ਸਕਦਾ। ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਇੱਕੋ-ਇੱਕ ਤਰੀਕਾ ਉਸ (ਪ੍ਰਭੂ) ਦੀ ਬੰਦਗੀ ਅਰਥਾਤ ਭਗਤੀ ਹੈ। ਇਸ ਲਈ ਭਗਤ ਜੀ ਸਾਨੂੰ ਸੁਚੇਤ ਕਰਦੇ ਹਨ ਕਿ ਸਾਨੂੰ ਪਰਮਾਤਮਾ ਵਰਗੇ ਅਨਮੋਲ ਹੀਰੇ ਨੂੰ ਛੱਡ ਕੇ ਵਿਕਾਰਾਂ ਦੀ ਧਨ-ਦੌਲਤ ਪਿੱਛੇ ਨਹੀਂ ਭੱਜਣਾ ਚਾਹੀਦਾ, ਸਗੋਂ ਪਰਮਾਤਮਾ ਵਿਚ ਆਪਣੀ ਲਿਵ ਲਾਉਣੀ ਚਾਹੀਦੀ ਹੈ। ਆਪ ਜੀ ਫੁਰਮਾਉਂਦੇ ਹਨ:

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥*
*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥ (ਪੰਨਾ ੧੩੭੭)*

ਅਰਥਾਤ ਜੋ ਮਨੁੱਖ ਪਰਮਾਤਮਾ ਵਰਗੇ ਹੀਰੇ ਨੂੰ ਛੱਡ ਕੇ ਧਨ-ਦੌਲਤ ਵਿਚ ਖੁੱਭਿਆ ਹੋਇਆ ਹੈ ਤੇ ਆਪਣੀ ਮਨ-ਮਰਜ਼ੀ ਮੁਤਾਬਿਕ ਕੰਮ ਕਰਦਾ ਹੈ ਅਤੇ ਇਹ ਆਸ ਰੱਖੀ ਬੈਠਾ ਹੈ ਕਿ ਮੇਰੀ ਸੁਖ-ਸ਼ਾਂਤੀ ਦਾ ਆਧਾਰ ਇਹ ਧਨ-ਦੌਲਤ ਹੈ ਤਾਂ ਭਗਤ ਜੀ ਕਹਿੰਦੇ ਹਨ ਕਿ ਉਨ੍ਹਾਂ ਮਨੁੱਖਾਂ ਦੀ ਸੋਚ ਗਲਤ ਹੈ। ਅਜਿਹੇ ਮਨੁੱਖ ਨਰਕਾਂ ਦੇ ਭਾਗੀ ਬਣਨਗੇ ਅਰਥਾਤ ਪ੍ਰਭੂ ਦੀ ਦਰਗਾਹ ਵਿਚ ਉਨ੍ਹਾਂ ਨੂੰ ਨਿਰਾਸ਼ਾ ਹੀ ਪ੍ਰਾਪਤ ਹੋਣੀ ਹੈ।

ਭਗਤ ਰਵਿਦਾਸ ਜੀ ਨੇ ਇਸ ਮਨੁੱਖੀ ਸਰੀਰ ਨੂੰ ਇੱਕ ਪਿੰਜਰੇ ਦੀ ਤਰ੍ਹਾਂ ਕਿਹਾ ਹੈ, ਜਿਸ ਵਿਚ ਹੱਡੀਆਂ, ਮਾਸ ਤੇ ਨਾੜੀਆਂ ਹਨ। ਇਸ ਪਿੰਜਰੇ ਵਿਚ ਪੰਛੀ ਜੀਵ-ਆਤਮਾ ਦਾ ਨਿਵਾਸ ਹੈ ਅਤੇ ਪਤਾ ਨਹੀਂ ਇਸ ਪੰਛੀ ਨੇ ਕਦੋਂ ਇਸ ਸਰੀਰ ਨੂੰ ਛੱਡ ਜਾਣਾ ਹੈ। ਭਗਤ ਜੀ ਦੱਸਦੇ ਹਨ ਕਿ ਇਸ ਲਈ ਹੇ ਭਾਈ! ਇਸ ਜਗਤ ਵਿਚ ਕੋਈ ਤੇਰਾ ਸੰਗੀ-ਬੇਲੀ ਨਹੀਂ ਹੈ। ਜਿਵੇਂ ਪੰਛੀ ਸ਼ਾਮ ਨੂੰ ਆਉਂਦੇ ਤੇ ਰੁੱਖ ਉੱਤੇ ਬੈਠ ਜਾਂਦੇ ਹਨ ਤੇ ਸਵੇਰ ਹੋਣ 'ਤੇ ਉੱਡ ਜਾਂਦੇ ਹਨ; ਅਗਲੇ ਦਿਨ ਸ਼ਾਇਦ ਕਿਸੇ ਹੋਰ ਦਰੱਖਤ

ਉੱਤੇ ਜਾ ਬੈਠਣ। ਇਸ ਕਰਕੇ ਉਹ ਕਿਸੇ ਵੀ ਰੁੱਖ ਨੂੰ ਆਪਣਾ ਨਹੀਂ ਸਮਝਦੇ। ਠੀਕ ਇਸੇ ਤਰ੍ਹਾਂ ਜੀਵ ਇਸ ਸੰਸਾਰ 'ਤੇ ਆਉਂਦਾ ਹੈ ਤੇ ਚਲਾ ਜਾਂਦਾ ਹੈ। ਉਹ ਇਸ ਸੰਸਾਰ 'ਤੇ ਇਕੱਲਾ ਹੀ ਆਉਂਦਾ ਹੈ ਅਤੇ ਇਕੱਲਾ ਹੀ ਚਲਾ ਜਾਂਦਾ ਹੈ। ਇਸ ਲਈ ਇਹ ਸਰੀਰ ਨਾਸ਼ਵਾਨ ਹੈ। ਸਾਡੀ ਸਾਰੀ ਧਨ-ਦੌਲਤ, ਜ਼ਮੀਨ-ਜਾਇਦਾਦ ਸਭ ਕੁਝ ਇੱਥੇ ਹੀ ਰਹਿ ਜਾਣਾ ਹੈ। ਅਸੀਂ ਆਪਣੇ ਤਨ ਦੇ ਅਰਾਮ ਦੀ ਖਾਤਰ ਜੋ ਸਾਧਨ ਬਣਾਏ ਹੋਏ ਹਨ ਉਹ ਸਭ ਕੁਝ ਇੱਥੇ ਹੀ ਰਹਿ ਜਾਣਾ ਹੈ। ਆਪ ਜੀ ਫੁਰਮਾਉਂਦੇ ਹਨ:

*ਰਾਖਹੁ ਕੰਧ ਉਸਾਰਹੁ ਨੀਵਾਂ॥ ਸਾਢੇ ਤੀਨਿ ਹਾਥ ਤੇਰੀ ਸੀਵਾਂ॥*
*ਬੰਕੇ ਬਾਲ ਪਾਗ ਸਿਰਿ ਡੇਰੀ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥ (ਪੰਨਾ ੬੫੯)*

ਭਗਤ ਰਵਿਦਾਸ ਜੀ ਸਾਨੂੰ ਮਨਮੁਖਾਂ ਨੂੰ ਸਮਝਾ ਰਹੇ ਕਿ ਸਾਨੂੰ ਹਰ ਰੋਜ਼ ਪਰਮਾਤਮਾ ਦਾ ਭਜਨ-ਸਿਮਰਨ ਕਰਨਾ ਚਾਹੀਦਾ ਹੈ ਕਿਉਂਕਿ ਇਹੋ ਹੀ ਇੱਕੋ-ਇੱਕ ਮੁਕਤੀ ਦਾ ਸਾਧਨ ਹੈ। ਆਪ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ ਕਿ ਮੈਂ ਪਰਮਾਤਮਾ ਦਾ ਨਾਮ ਜਪ ਕੇ ਸਭ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਹੋ ਗਿਆ ਹਾਂ। ਜਿਹੜਾ ਵੀ ਜੀਵ ਇਨ੍ਹਾਂ ਬੰਧਨਾਂ ਤੋਂ ਮੁਕਤ ਹੈ, ਉਹ ਖਾਲਸ ਹੈ ਉਹੀ ਮੇਰਾ ਮਿੱਤਰ ਹੈ ਅਤੇ ਮੇਰਾ ਹਮ-ਸ਼ਹਿਰੀ ਹੈ:

*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥*
*(ਪੰਨਾ ੩੪੫)*

ਸੋ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਵਿਚਾਰਧਾਰਕ ਪਰਿਪੇਖ ਤੋਂ ਜਾਣਨ ਤੋ ਬਾਅਦ ਪਤਾ ਚੱਲਦਾ ਹੈ ਕਿ ਅੱਜ ਵੀ ਭਗਤ ਜੀ ਦੀ ਬਾਣੀ ਸੰਸਾਰ ਵਾਸਤੇ ਕਿੰਨੀ ਪ੍ਰਸੰਗਿਕ ਅਤੇ ਕਲਿਆਣਕਾਰੀ ਹੈ। ਗੁਰੂ ਜੀ ਦਾ ਉਪਦੇਸ਼ ਹਰ ਜਾਤੀ ਤੇ ਹਰ ਧਰਮ ਲਈ ਸਾਂਝਾ ਹੈ ਅਤੇ ਹਰ ਪ੍ਰਾਣੀ ਨੂੰ ਇੱਕ ਆਦਰਸ਼ ਮਨੁੱਖ ਬਣਨ ਦੀ ਪ੍ਰੇਰਨਾ ਦਿੰਦਾ ਹੈ। ਉਨ੍ਹਾਂ ਦੀ ਬਾਣੀ ਅਮੋਲਕ ਅਤੇ ਡੂੰਘੇ ਅਰਥਾਂ ਦੀ ਧਾਰਨੀ ਹੋਣ ਕਰਕੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਕਰ ਦਿੱਤਾ। ਆਓ! ਅਸੀਂ ਆਪਣੇ ਮਹਾਂ-ਪੁਰਖਾਂ ਦੀ ਬਾਣੀ ਨੂੰ ਆਪਣੇ ਜੀਵਨ ਦਾ ਆਧਾਰ ਬਣਾਈਏ। ਉਨ੍ਹਾਂ ਦੀ ਯਾਦ ਨੂੰ ਬਰਕਰਾਰ ਰੱਖਣ ਲਈ ਉਨ੍ਹਾਂ ਦੁਆਰਾ ਦਿੱਤੀਆਂ ਸਿੱਖਿਆਵਾਂ 'ਤੇ ਚੱਲੀਏ ਅਤੇ ਉਨ੍ਹਾਂ ਦੁਆਰਾ ਦਿੱਤੀਆਂ ਸਿੱਖਿਆਵਾਂ ਨੂੰ ਆਪਣੇ ਜੀਵਨ ਵਿਚ ਢਾਲ ਕੇ ਆਪਣਾ ਜੀਵਨ ਸਫ਼ਲ ਬਣਾਈਏ। ਸਮਾਜ ਵਿਚ ਫ਼ੈਲੀਆਂ ਬੁਰਾਈਆਂ ਨੂੰ ਖਤਮ ਕਰੀਏ, ਨਸ਼ਿਆਂ ਦਾ ਤਿਆਗ ਕਰੀਏ, ਆਪਣੇ ਬੱਚਿਆਂ ਨੂੰ ਵੱਧ ਤੋਂ ਵੱਧ ਗੁਰਮਤਿ ਦੀ ਸਿੱਖਿਆ ਪੜ੍ਹਾਈਏ ਅਤੇ ਨੌਜਵਾਨ ਪੀੜ੍ਹੀ ਨੂੰ ਬਾਣੀ ਨਾਲ ਜੋੜੀਏ।

■

# ਬਹੁਪੱਖੀ ਸ਼ਖ਼ਸੀਅਤ: ਬੀਬੀ ਭਾਨੀ ਜੀ

*-ਡਾ. ਰਣਜੀਤ ਕੌਰ ਪੰਨਵਾਂ**

ਗੁਰ-ਇਤਿਹਾਸ ਵਿਚ ਬੀਬੀ ਭਾਨੀ ਜੀ ਸਤਿਕਾਰਤ ਹਸਤੀ ਹੋਏ ਹਨ, ਜੋ ਆਪਣੇ ਨਾਮ ਬੀਬੀ ਭਾਨੀ ਜੀ ਦੇ ਅਰਥਾਂ: (ਪ੍ਰਭਾ ਵਾਲੀ, ਪਸੰਦ ਆਈ ਜਾਂ ਰੋਸ਼ਨ ਹੋਈ) ਨੂੰ ਗੁਰ-ਇਤਿਹਾਸ ਵਿਚ ਪਾਏ ਪੂਰਨਿਆਂ ਨਾਲ ਰੋਸ਼ਨ (ਪ੍ਰਸਿੱਧ) ਕਰਦੇ ਹਨ। ਬੀਬੀ ਭਾਨੀ ਜੀ ਦਾ ਜਨਮ ੨੧ ਮਾਘ ਸੰਮਤ ੧੫੯੧ ( ੧੯ ਜਨਵਰੀ, ੧੫੩੪ ਈ.) ਨੂੰ ਪਿੰਡ ਬਾਸਰਕੇ ਗਿੱਲਾਂ (ਸ੍ਰੀ ਅੰਮ੍ਰਿਤਸਰ ਸਾਹਿਬ) ਵਿਖੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੇ ਘਰ ਮਾਤਾ ਰਾਮ ਕੌਰ (ਮਨਸਾ ਦੇਵੀ) ਜੀ ਦੀ ਕੁੱਖੋਂ ਹੋਇਆ।

ਆਪ ਜੀ ਦੀ ਵੱਡੀ ਭੈਣ ਦਾ ਨਾਂ ਬੀਬੀ ਦਾਨੀ ਜੀ ਸੀ, ਜੋ ਭਾਈ ਰਾਮਾ ਜੀ ਨਾਲ ਵਿਆਹੇ ਹੋਏ ਸਨ। ਆਪ ਦੇ ਦੋ ਭਰਾ ਬਾਬਾ ਮੋਹਨ ਜੀ ਅਤੇ ਬਾਬਾ ਮੋਹਰੀ ਜੀ ਸਨ।

ਬੀਬੀ ਭਾਨੀ ਜੀ ਬਚਪਨ ਤੋਂ ਹੀ ਮਿਲਣਸਾਰ, ਸਹਿਣਸ਼ੀਲ, ਧਰਮ-ਕਰਮ ਅਤੇ ਸੇਵਾ ਭਾਵ ਵਾਲੇ ਸਦਗੁਣਾਂ ਨਾਲ ਉਤਪੋਤ ਸਨ। ਆਪ ਅਕਾਲ ਪੁਰਖ ਦੀ ਰਜ਼ਾ 'ਚ ਰਹਿਣ ਵਾਲੇ ਸਿਦਕੀ ਸ਼ਖ਼ਸੀਅਤ ਦੇ ਮਾਲਕ ਸਨ। ਬੀਬੀ ਭਾਨੀ ਜੀ ਜਦੋਂ ਵਿਆਹ ਦੇ ਯੋਗ ਹੋਏ ਤਾਂ ਉਨ੍ਹਾਂ ਦੇ ਮਾਤਾ-ਪਿਤਾ ਨੇ ਵਿਚਾਰ ਕਰ ਕੇ ਕੁੜਮਾਈ ਲਈ ਵਰ ਢੂੰਡਣ ਦਾ ਸੋਚਿਆ। 'ਤਵਾਰੀਖ਼ ਗੁਰੂ ਖਾਲਸਾ' ਅਨੁਸਾਰ ਬੀਬੀ ਭਾਨੀ ਜੀ ਦੇ ਮਾਤਾ ਨੇ ਭਾਈ ਜੇਠਾ ਜੀ ਨੂੰ ਸਾਹਮਣੇ ਆਉਂਦਿਆਂ ਦੇਖ ਕੇ ਕਿਹਾ ਕਿ, "ਏਹੋ ਜਿਹਾ ਲੜਕਾ ਹੋਣਾ ਚਾਹੀਦਾ ਹੈ!" ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਗੱਲ ਸੁਣ ਕੇ ਕਿਹਾ ਕਿ, "ਏਹੋ ਜਿਹਾ ਤਾਂ ਏਹੋ ਹੀ ਹੈ, ਹੋਰ ਦੇਖਣ ਦੀ ਕੀ ਲੋੜ ਹੈ, ਚੰਗਾ ਹੋਇਆ ਜੋ ਮਨ ਇੱਛਤ ਲੜਕਾ ਮਿਲ ਗਿਆ ਹੈ!" ਫਿਰ ਬੀਬੀ ਜੀ ਦਾ ਭਾਈ ਜੇਠਾ ਜੀ ਨਾਲ ਰਿਸ਼ਤਾ ਕਰ ਕੇ ਫਰਵਰੀ, ੧੫੫੩ ਈ. ਨੂੰ ਵਿਆਹ ਕਰ ਦਿੱਤਾ ਗਿਆ। ਜਦ ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨਾਲ ਹੋਇਆ ਤਾਂ ਉਹ ਘੁੰਗਣੀਆਂ (ਜਲ ਵਿਚ ਉਬਾਲਿਆ ਹੋਇਆ ਅੰਨ) ਵੇਚਣ ਦਾ ਧੰਦਾ ਕਰਦੇ ਸਨ। ਸਹੁਰੇ ਘਰ ਵਿਚ ਗਰੀਬੀ ਹੋਣ ਦੇ ਬਾਵਜੂਦ ਵੀ ਬੀਬੀ ਭਾਨੀ ਜੀ ਨੇ ਕਦੇ ਮਾਪਿਆਂ ਨਾਲ ਗਿਲ੍ਹਾ ਨਹੀਂ ਸੀ ਕੀਤਾ, ਗੁਰੂ-ਪਿਤਾ ਦੇ ਹੁਕਮ ਦੀ ਤਾਮੀਲ ਕਰਦੇ ਹੋਏ, ਗੁਰੂ-ਪਿਤਾ ਦੀ ਰਜ਼ਾ ਵਿਚ ਸ਼ੁਕਰ ਮਨਾਉਂਦੇ ਰਹੇ। ਬੀਬੀ ਭਾਨੀ ਜੀ ਦੇ ਵਰ ਢੂੰਡਣ ਦੀ ਸਾਖੀ ਗੁਰੂ-ਪਿਤਾ ਦੀ ਆਗਿਆ ਅਤੇ ਰਜ਼ਾ 'ਚ ਰਹਿਣ ਦੀ ਲਾਸਾਨੀ ਉਦਾਹਰਨ ਹੈ।

**ਰਿਸਰਚ ਸਕਾਲਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੯੧੪੮-੩੧੯੩੧*

ਬੀਬੀ ਭਾਨੀ ਜੀ, ਪਿਤਾ ਅਤੇ ਸੰਗਤਾਂ ਦੀ ਸੇਵਾ ਲਈ ਪੂਰਨ ਸਮਰਪਿਤ ਸਨ। ਸੇਵਾ ਕਰ ਕੇ ਆਪ ਖੁਸ਼ੀ ਮਹਿਸੂਸ ਕਰਦੇ ਸਨ। ਬੀਬੀ ਭਾਨੀ ਜੀ ਤਾਂ ਗੁਰੂ-ਪਿਤਾ ਦੀ ਸੇਵਾ ਵਿਆਹ ਤੋਂ ਬਾਅਦ ਵੀ ਕਰਦੇ ਰਹੇ। ਬੀਬੀ ਜੀ ਆਪਣੇ ਗੁਰੂ-ਪਿਤਾ ਦੀ ਸੇਵਾ ਪਰਮੇਸਰ ਜਾਣ ਕੇ ਕਰਦੇ ਸਨ। ਉਹ ਹਮੇਸ਼ਾ ਹੀ ਦਿਲੋਂ-ਮਨੋਂ ਗੁਰੂ-ਪਿਤਾ ਨੂੰ ਨਮਸਕਾਰ ਕਰਦੇ:

*ਛੋਟੀ ਸੁਤਾ ਸੇਵ ਨਿਤਿ ਕਰੈ। ਲਖਹਿ ਪ੍ਰਭੂ ਇਮਿ ਭਾਉ ਸੁ ਧਰੈ॥੨॥*
*ਮਨ ਕਰਿ ਬੰਦਨ ਕਰਹਿ ਸਦੀਵ। ਪਿਤਾ ਪ੍ਰਮੇਸੁਰ ਜਾਨਹਿ ਜੀਵ।*

*(ਅਧਿ. ੬੪, ਰਾਸ ਪਹਿਲੀ, ਪੰਨਾ ੫੪੦)*

'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਗਿ. ਗਿਆਨ ਸਿੰਘ ਲਿਖਦੇ ਹਨ ਕਿ, "ਇਹ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ ਬੀਬੀ ਤੇਰੀ ਸੇਵਾ ਥਾਇ ਪਈ ਹੈ।"

ਪ੍ਰਚਲਿਤ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਕਹਿਣ 'ਤੇ ਕਿ ਬੀਬੀ ਸੇਵਾ ਬਦਲੇ ਕੁਝ ਮੰਗ ਲੈ, ਤਾਂ ਬੀਬੀ ਭਾਨੀ ਜੀ ਨੇ ਗੁਰਿਆਈ ਸੋਢੀ ਵੰਸ਼ (ਖ਼ਾਨਦਾਨ) ਵਿਚ ਰਹਿਣ ਦਾ ਵਰ ਮੰਗਿਆ ਸੀ, ਪਰ ਕੀ ਬੀਬੀ ਭਾਨੀ ਜੀ ਦੀ ਮੰਗ ਦੇ ਆਧਾਰ 'ਤੇ ਸੱਚਮੁੱਚ ਗੁਰਿਆਈ ਪਰੰਪਰਾ ਕੇਵਲ ਵਿਰਾਸਤੀ / ਜੱਦੀ ਰਹੀ? ਗੁਰੂ-ਪਰੰਪਰਾ ਦੇ ਅਨੁਸਾਰ ਗੁਰਿਆਈ ਵਿਰਾਸਤੀ ਨਹੀਂ, ਸਗੋਂ ਯੋਗਤਾ ਦੇ ਆਧਾਰ 'ਤੇ ਹੀ ਪ੍ਰਾਪਤ ਹੁੰਦੀ ਰਹੀ, ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਚੌਥੀ ਪਾਤਸ਼ਾਹੀ ਤੋਂ ਬਾਅਦ ਸਾਰੇ ਗੁਰੂ ਸਾਹਿਬਾਨ ਸੋਢੀ ਵੰਸ਼ ਵਿੱਚੋਂ ਹੀ ਹੋਏ ਪਰ ਗੁਰੂ-ਚੋਣ ਦਾ ਢੰਗ / ਤਰੀਕਾ ਵਿਰਾਸਤੀ ਨਾ ਹੋ ਕੇ ਯੋਗਤਾ ਅਤੇ ਕਾਬਲੀਅਤ ਹੀ ਰਿਹਾ।

ਸਿੱਖ ਇਤਿਹਾਸ ਵਿਚ ਆਗਿਆਕਾਰੀ ਅਤੇ ਸੇਵਾ-ਭਾਵਨਾ ਵਾਲੀ ਸਪੁੱਤਰੀ ਹੋਣ ਦੇ ਨਾਲ ਬੀਬੀ ਭਾਨੀ ਜੀ ਸਿਦਕੀ ਪਤਨੀ ਦੇ ਰੂਪ ਵਿਚ ਵੀ ਰੂਪਮਾਨ ਹੁੰਦੇ ਹਨ। ਬੀਬੀ ਭਾਨੀ ਜੀ ਭਾਗਾਂ ਵਾਲੇ ਸਨ ਕਿ ਉਨ੍ਹਾਂ ਨੂੰ ਸਿਦਕਦਿਲੀ ਵਾਲੇ ਪਤੀ ਦੀ ਪ੍ਰਾਪਤੀ ਹੋਈ ਸੀ। ਥੜ੍ਹੇ ਬਣਾਉਣ ਵਾਲੀ ਸਾਖੀ ਦਰਸਾਉਂਦੀ ਹੈ ਕਿ ਭਾਈ ਜੇਠਾ ਜੀ ਬੜੇ ਸਿਦਕੀ ਅਤੇ ਆਗਿਆ ਦਾ ਪਾਲਣ ਕਰਨ ਵਾਲੇ ਸਨ।

ਮਾਤਾ ਦੇ ਰੂਪ ਵਿਚ ਬੀਬੀ ਭਾਨੀ ਜੀ ਬੇਮਿਸਾਲ ਸਨ। ਆਪ ਜੀ ਨੂੰ ਤਿੰਨ ਪੁੱਤਰਾਂ: {ਭਾਈ ਪ੍ਰਿਥੀ ਚੰਦ (੧੫੫੮ ਈ.) ਮਹਾਂਦੇਵ ਜੀ (੧੫੬੦ ਈ.) ਅਤੇ ਸ੍ਰੀ ਗੁਰੂ ਅਰਜਨ ਦੇਵ ਜੀ (੧੫ ਅਪ੍ਰੈਲ, ੧੫੬੩ ਈ.)} ਦੀ ਦਾਤ ਪ੍ਰਾਪਤ ਹੋਈ। ਬੀਬੀ ਭਾਨੀ ਜੀ ਦੀ ਔਲਾਦ (ਤਿੰਨ ਪੁੱਤਰਾਂ) ਬਾਰੇ ਭਾਈ ਵੀਰ ਸਿੰਘ ਬਲ ਨੇ ਬਹੁਤ ਸੁੰਦਰ ਸ਼ਬਦ 'ਗੁਰਕੀਰਤ ਪ੍ਰਕਾਸ਼' ਵਿਚ ਦਰਜ ਕੀਤੇ ਹਨ:

*ਗੁਰਬਾਣੀ ਜਬ ਕੰਠ ਬਸਾਈ। ਬੀਬੀ ਕੋ ਪ੍ਰਭੁ ਭਇਆ ਸਹਾਈ।*
*ਤੀਨ ਪੁਤ੍ਰ ਬੀਬੀ ਕੇ ਭਏ। ਮਾਂਨੋ ਤੀਨ ਦੇਵ ਉਪਜਏ। ੧੧੪।*

*(ਹੁਲਾਸ ਤੀਜਾ, ਪੰਨਾ ੧੦੬)*

ਦੁਨੀਆ ਦੇ ਇਤਿਹਾਸ 'ਚ ਸਿੱਖ ਪੰਥ ਅੰਦਰ ਪ੍ਰਚਲਿਤ ਹੋਈ ਗੁਰੂ ਸ਼ਹੀਦੀ ਦੀ ਮਹਾਨ ਪਰੰਪਰਾ ਨੇ ਮਾਤਾ ਭਾਨੀ ਜੀ ਦੀ ਕੁੱਖੋਂ ਹੀ ਜਨਮ ਲਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਭੂ ਦਾ ਭਾਣਾ ਮਿੱਠਾ ਕਰ ਕੇ ਮੰਨਣ ਅਤੇ ਧਰਮ ਹੇਤ ਸ਼ਹੀਦੀ ਦੇਣ ਲਈ ਤਤਪਰ ਰਹਿਣ ਦੀ ਜੋ ਗੁੜ੍ਹਤੀ ਦਿੱਤੀ ਸੀ, ਉਹ ਪੰਜ ਪੀੜ੍ਹੀਆਂ ਤਕ ਪ੍ਰਵਾਨ ਚੜ੍ਹਦੀ ਗਈ, ਤਾਂ ਹੀ ਸਤ ਸ਼ਹੀਦੀਆਂ ਸੋਢੀ ਖ਼ਾਨਦਾਨ ਦੇ ਹਿੱਸੇ ਆਈਆਂ।

ਸੱਸ ਮਾਂ ਦੇ ਰੂਪ ਵਿਚ ਬੀਬੀ ਭਾਨੀ ਜੀ ਦਾ ਕਿਰਦਾਰ ਮਹਾਨ ਹੈ। ਉਨ੍ਹਾਂ ਨੂੰ ਗੁਰੂ-ਪੁੱਤਰੀ, ਗੁਰੂ-ਪਤਨੀ, ਗੁਰੂ-ਮਾਂ, ਗੁਰੂ-ਦਾਦੀ, ਗੁਰੂ-ਪੜਦਾਦੀ ਹੋਣ ਦਾ ਰੁਤਬਾ ਵੀ ਪ੍ਰਾਪਤ ਹੋਇਆ। ਸੇਵਾ ਦੇ ਪੁੰਜ ਬੀਬੀ ਭਾਨੀ ਜੀ ਦੀਆਂ ਅਸੀਸਾਂ ਪੜਪੋਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ-ਕਾਲ ਵਿਚ ਕਾਰਗਰ ਸਿੱਧ ਹੋਈਆਂ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਦਾਦਾ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਵਾਂਗ *ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥* ਦੇ ਵਾਕ ਨੂੰ ਸੱਚ ਕਰਦੇ ਹੋਏ ਧਰਮ ਦੀ ਆਜ਼ਾਦੀ ਲਈ ਸ਼ਹੀਦੀ (੧੬੭੫ ਈ.) ਪ੍ਰਾਪਤ ਕੀਤੀ। ਬੀਬੀ ਭਾਨੀ ਜੀ ਦੇ ਸੋਢੀ ਖ਼ਾਨਦਾਨ ਵਿਚ ਦੋ ਗੁਰੂ ਸਾਹਿਬਾਨ, ਚਾਰ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਸ਼ਹੀਦ ਹੋਏ।

ਬੀਬੀ ਭਾਨੀ ਜੀ ਦੀ ਰਜ਼ਾ 'ਚ ਰਹਿਣ ਦੀ ਦਿੱਤੀ ਮਿਸਾਲ ਨੇ ਹੀ ਅਜਿਹਾ ਅਦੁੱਤੀ ਇਤਿਹਾਸ ਸਿਰਜਿਆ। ਜਿਸ 'ਤੇ ਜਿੰਨਾ ਵੀ ਮਾਣ ਕਰ ਸਕੀਏ, ਓਨਾ ਹੀ ਥੋੜ੍ਹਾ ਹੈ।

ਬੀਬੀ ਭਾਨੀ ਜੀ ਦਾ ਸਮੁੱਚਾ ਜੀਵਨ-ਕਾਲ ਹੀ ਬੰਦਗੀ ਅਤੇ ਨਿਸ਼ਕਾਮ ਸੇਵਾ ਨਾਲ ਉਤਪੋਤ ਹੈ। ਉਹ ਸੇਵਾ ਨੂੰ ਨੇਮ ਨਾਲ ਨਿਭਾਉਂਦੇ ਸਨ, ਉਨ੍ਹਾਂ ਦੇ ਨੇਮ 'ਚ ਗ੍ਰਿਹਸਥ ਆਦਿ ਵੀ ਬੰਧਨ ਨਹੀਂ, ਸਗੋਂ ਫ਼ਰਜ਼ ਵਾਂਗ ਵਿਚਰਦੇ ਇਕੱਠੇ ਨਜ਼ਰ ਆਉਂਦੇ ਹਨ। ਸਬਰ, ਸਿਦਕ, ਨਿਮਰਤਾ, ਸਹਿਣਸ਼ੀਲਤਾ, ਨਿਰਮਾਣਤਾ, ਮਿਲਣਸਾਰਤਾ, ਸੇਵਾ ਆਦਿ ਵਰਗੇ ਸਾਰੇ ਸਦਗੁਣ ਆਪ ਜੀ ਵਿਚ ਸਨ। ਇਨ੍ਹਾਂ ਸਦਗੁਣਾਂ ਦੀ ਦਾਤ ਉਨ੍ਹਾਂ ਨੂੰ ਗੁਰੂ-ਪਿਤਾ ਦੀ ਬੰਦਗੀ ਵਾਂਗ ਕੀਤੀ ਸੇਵਾ ਤੋਂ ਪ੍ਰਾਪਤ ਹੋਈ ਸੀ। ਸੇਵਾ ਦਾ ਮੇਵਾ ਤਾਂ ਹਰ ਹੀਲੇ ਮਿਲਦਾ ਹੈ, ਜੇਕਰ ਤਨ-ਮਨ-ਧਨ ਨਾਲ ਅਤੇ ਪੂਰਨ ਸਮਰਪਣ ਨਾਲ ਕੀਤੀ ਜਾਵੇ। ਬੀਬੀ ਭਾਨੀ ਜੀ ਸਰਬ-ਗੁਣਾਂ ਵਾਲੀ ਸ਼ਖ਼ਸੀਅਤ ਸਨ, ਤਾਂ ਹੀ ਉਹ ਅੱਜ ਵੀ ਢਾਡੀਆਂ, ਕਥਾ-ਵਾਚਕਾਂ, ਪ੍ਰਚਾਰਕਾਂ, ਵਿਦਵਾਨਾਂ ਦੁਆਰਾ ਪ੍ਰਚਾਰੇ ਜਾਂਦੇ ਹਨ ਕਿ ਬੀਬੀ ਭਾਨੀ ਜੀ ਉੱਚੇ ਨੈਤਿਕ ਆਦਰਸ਼ਾਂ ਵਾਲੇ ਸਨ। ਜਿੱਥੇ ਇਨਸਾਨੀ ਸੰਸਾਰਿਕ ਰਿਸ਼ਤਿਆਂ ਦੇ ਨਾਂ ਖ਼ਤਮ ਹੋ ਜਾਂਦੇ ਹਨ, ਉੱਥੇ ਬੀਬੀ ਭਾਨੀ ਜੀ ਤਾਂ ਦੈਵੀ ਰਿਸ਼ਤੇ ਵਾਲੇ ਸਨ। ਗੁਰਮਤਿ ਸਿਧਾਂਤਾਂ ਦੀ ਸੋਝੀ ਅਤੇ ਉਨ੍ਹਾਂ ਨੂੰ ਨਿਭਾਉਣ 'ਚ ਜੋ ਮਾਡਲ ਉਨ੍ਹਾਂ ਪੇਸ਼ ਕੀਤਾ ਹੈ, ਉਹ ਵਿਲੱਖਣ ਹੈ। ਨਵੀਆਂ ਕਦਰਾਂ-ਕੀਮਤਾਂ ਨੂੰ ਉਸਾਰ ਅਤੇ ਪੁਰਾਤਨ ਦਕਿਆਨੂਸੀ (ਰੂੜ੍ਹੀਵਾਦੀ) ਵਿਚਾਰਧਾਰਾਵਾਂ ਨੂੰ ਤੋੜਨ

ਵਿਚ ਉਨ੍ਹਾਂ ਦਾ ਯੋਗਦਾਨ ਮੀਲ-ਪੱਥਰ ਹੈ। ਧਰਮ-ਕਰਮ 'ਚ ਮੋਹਰੀ ਹੋ ਕੇ ਤੁਰਨਾ ਅਤੇ ਮਿਸਾਲ ਕਾਇਮ ਕਰਨਾ ਬੀਬੀ ਭਾਨੀ ਜੀ ਦੇ ਕਿਰਦਾਰ ਦਾ ਅਹਿਮ ਪਹਿਲੂ ਹੈ। ਜੇਕਰ ਉਨ੍ਹਾਂ ਦੇ ਜੀਵਨ ਦੇ ਹਰੇਕ ਪਹਿਲੂ ਨੂੰ ਗਹੁ ਨਾਲ ਵੀਚਾਰਿਆ ਜਾਵੇ ਤਾਂ ਪਤਾ ਲੱਗਦਾ ਹੈ ਕਿ ਕੋਈ ਵੀ ਅਜਿਹਾ ਪਹਿਲੂ ਨਹੀਂ ਹੈ ਜਿੱਥੇ ਬੀਬੀ ਜੀ ਲਾਸਾਨੀ ਨਾ ਹੋਣ। ਇਹ ਸੋਭਾ (ਪ੍ਰਭਾ) ਪ੍ਰਸਿੱਧੀ ਬੀਬੀ ਭਾਨੀ ਜੀ ਦੇ ਭਾਗਾਂ ਵਿਚ ਹੀ ਸੀ। ਉਹ ਹਰ ਪੱਖ ਤੋਂ ਮਹਾਨ ਸਨ। ਅੱਜ ਦੀਆਂ ਮਾਤਾਵਾਂ, ਭੈਣਾਂ ਨੂੰ ਬੀਬੀ ਜੀ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ। ਜੇਕਰ ਅੱਜ ਦੀਆਂ ਮਾਤਾਵਾਂ ਨੂੰ ਬੀਬੀ ਭਾਨੀ ਜੀ ਵਾਲੀ ਅਸੀਸ ਆਪਣੇ ਬੱਚਿਆਂ ਨੂੰ ਦੇਣੀ ਆ ਜਾਵੇ ਤਾਂ ਸਮੁੱਚਾ ਸੰਸਾਰ ਹੀ ਸੁਖਮਈ ਬਣ ਜਾਵੇਗਾ। ਫਿਰ ਧਰਮ ਦੇ ਮਾਰਗ ਤੋਂ ਭਟਕ ਚੁੱਕੀ ਨੌਜਵਾਨ ਪੀੜ੍ਹੀ ਨੂੰ ਸਹਿਜੇ ਹੀ ਸਾਂਭਿਆ ਜਾ ਸਕੇਗਾ। ਅਸਲੀਅਤ ਤਾਂ ਇਹ ਹੈ ਕਿ ਜੇਕਰ ਪ੍ਰਭੂ ਦਾ ਨਾਮ ਜਪਣ ਵਾਲੀ ਅਸੀਸ *ਪੂਤਾ ਮਾਤਾ ਕੀ ਆਸੀਸ* ਸਾਡੇ ਹਿਰਦੇ 'ਚ ਅਤੇ ਪੁਰਖਿਆਂ ਪਾਸ ਹੋਵੇ ਤਾਂ ਭਟਕਣ ਵਾਲੀ ਚਿੰਤਾ ਵਿਆਪ ਹੀ ਨਹੀਂ ਸਕਦੀ।

ਬਦਕਿਸਮਤੀ ਤਾਂ ਇਹ ਹੈ ਕਿ ਮਾਸੂਮ ਬੱਚਿਆਂ ਪ੍ਰਤੀ ਅਸੀਸਾਂ ਅਤੇ ਨੌਜਵਾਨਾਂ ਨੂੰ ਸਿੱਖਿਆ ਦੇਣ ਵਾਲੀ ਆਦਰਸ਼ਕ ਮਾਂ ਹੀ ਨਹੀਂ ਰਹੀ, ਤਾਂ ਹੀ ਬੱਚੇ-ਸਿੱਖਿਆਹੀਣ ਹੋ ਭਟਕ ਰਹੇ ਹਨ। ਬੀਬੀ ਭਾਨੀ ਜੀ ਦੀ ਇਹ ਸਿੱਖਿਆ ਸਾਨੂੰ ਧੁਰ ਹਿਰਦੇ 'ਚ ਵਸਾਉਣੀ ਬਣਦੀ ਹੈ। ਫਿਰ ਹੀ ਅਸੀਂ ਬੀਬੀ ਜੀ ਦਾ ਜੀਵਨ ਇਤਿਹਾਸ ਵਾਚ, ਪੜ੍ਹ ਕੇ ਸਫਲ ਹੋ ਸਕਦੇ ਹਾਂ।

ਬੀਬੀ ਭਾਨੀ ਜੀ ਅਪ੍ਰੈਲ, ੧੫੯੮ ਈ. ਨੂੰ ਅਕਾਲ ਚਲਾਣਾ ਕਰ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਯਾਦ ਵਿਚ ਤਰਨ ਤਾਰਨ ਸਾਹਿਬ ਵਿਖੇ ਖੂਹ ਲਗਵਾਇਆ ਸੀ, ਜਿਸ ਨੂੰ 'ਬੀਬੀ ਭਾਨੀ ਜੀ ਵਾਲਾ ਖੂਹ' ਕਹਿ ਕੇ ਪੁਕਾਰਿਆ ਜਾਂਦਾ ਹੈ। ■

## ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਰਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਨਰਾਇਣਸਰ, ਪਿੰਡ ਜਾਤੀਕੇ ਸੰਗੋਜਲਾ, ਜ਼ਿਲ੍ਹਾ ਕਪੂਰਥਲਾ ਵਿਖੇ ੪ ਸਤੰਬਰ, ੨੦੧੭ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ੧੫ ਪ੍ਰਾਣੀਆਂ ਨੂੰ ਅੰਮ੍ਰਿਤ-ਛਕਾ ਕੇ ਗੁਰੂ ਵਾਲੇ ਬਣਾਇਆ। ਇਸ ਮੌਕੇ ਹਲਕਾ ਮੈਂਬਰ ਬੀਬੀ ਜਗੀਰ ਕੌਰ ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਸ਼ੇਸ਼ ਤੌਰ 'ਤੇ ਪਹੁੰਚੇ ਤੇ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕੀਤੇ।

# ਮਾਤਾ ਕਿਸਨ ਕੌਰ ਜੀ

-ਡਾ. ਹਰਪ੍ਰੀਤ ਕੌਰ*

ਮਾਤਾ ਕਿਸਨ ਕੌਰ** ਜੀ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਸੁਪਤਨੀ ਅਤੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮਾਤਾ ਜੀ ਸਨ। ਆਪ ਜੀ ਦਾ ਜਨਮ ਭਾਈ ਦਇਆ ਰਾਮ ਜੀ ਦੇ ਘਰ ਹੋਇਆ। (ਮਾਤਾ) ਕਿਸਨ ਕੌਰ ਜੀ ਦਾ ਆਨੰਦ-ਕਾਰਜ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨਾਲ ਹਾੜ ਸੁਦੀ ੩ ਸੰਮਤ ੧੬੯੭ ਬਿ. (੧੬੪੦ ਈ.) ਵਿਚ ਹੋਇਆ।[1] ਇਤਿਹਾਸ ਵਿਚ ਆਪ ਦੇ ਕਈ ਨਾਂ ਪ੍ਰਚਲਿਤ ਹਨ, ਜਿਵੇਂ: ਸੁਲੱਖਣੀ, ਕੋਟ ਕਲਿਆਨੀ, ਤ੍ਰਿਬੈਣੀ। 'ਸੁਲੱਖਣੀ' ਆਪ ਦਾ ਬਚਪਨ (ਪੇਕੇ ਘਰ) ਦਾ ਨਾਂ ਸੀ। 'ਤ੍ਰਿਬੈਣੀ' ਤਿੰਨ ਬੱਚਿਆਂ ਦੀ ਮਾਂ ਹੋਣ ਕਾਰਨ ਆਪ ਦੀ ਸੱਸ ਮਾਤਾ ਬੱਸੀ (ਨਿਹਾਲ ਕੌਰ) ਆਪ ਨੂੰ ਸੰਬੋਧਿਤ ਹੁੰਦੀ ਸੀ। 'ਕੋਟ ਕਲਿਆਨੀ' ਇਸ ਲਈ ਕਿਹਾ ਜਾਂਦਾ ਸੀ, ਕਿਉਂਕਿ ਮੁਕਲਾਵੇ ਸਮੇਂ ਆਪ ਦੇ ਪਿਤਾ ਜੀ ਨੇ ਕੋਟ ਕਲਿਆਨ ਵਿਖੇ ਰਿਹਾਇਸ਼ ਕਰ ਲਈ ਸੀ। 'ਗੁਰੂ ਕੀਆਂ ਸਾਖੀਆਂ' ਅਨੁਸਾਰ: "ਮਾਤਾ ਬਸੀ ਕਿਸੇ ਸਮੇਂ ਸੁਲਖਣੀ ਕੋ ਤਿਰਬੈਨੀ, ਕਭੀ ਕੋਟ ਕਲਿਆਨੀ ਕਹਿ ਕੇ ਬੁਲਾਤੀ ਥੀ"।[2] ਆਪ ਦਾ ਸਹੁਰੇ ਘਰ ਦਾ ਨਾਮ ਕਿਸਨ ਕੌਰ ਰੱਖਿਆ ਗਿਆ। ਗਿਆਨੀ ਗਿਆਨ ਸਿੰਘ[3] ਅਤੇ ਭਾਈ ਕਾਨ੍ਹ ਸਿੰਘ ਨਾਭਾ[4] ਇਸ ਨਾਂ ਦੀ ਪੁਸ਼ਟੀ ਕਰਦੇ ਹਨ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਮਾਤਾ ਕਿਸਨ ਕੌਰ ਜੀ ਦੇ ਤਿੰਨ ਬੱਚੇ ਸਨ। ਸਭ ਤੋਂ ਵੱਡੇ ਬਾਬਾ ਰਾਮਰਾਇ ਜੀ, ਫਿਰ ਬੀਬੀ ਰੂਪ ਕੁਇਰ ਜੀ ਅਤੇ ਛੋਟੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਸਾਹਿਬ ਜੀ। ਸ੍ਵਰੂਪ ਸਿੰਘ ਕੌਸ਼ਿਸ਼ ਅਨੁਸਾਰ "ਸੰਮਤ ਸਤਰਾਂ ਸੈ ਤੀਨ ਚੇਤ ਬਦੀ ਪੰਚਮੀ ਸੋਮਵਾਰ ਕੇ ਦਿਹੁੰ ਮਾਤਾ ਸੁਲਖਣੀ ਜੀ ਕੀ ਕੁਖ ਕੋ ਭਾਗ ਲਾਗਾ। ਪਹਿਰ ਰਾਤ ਰਹੀ ਏਕ . . . ਬਾਲਕ ਪੈਦਾ ਹੂਆ। . . . ਬਾਲਕ ਕਾ ਨਾਮ ਰਾਮ ਰਾਇ ਰਾਖਾ...ਬਾਅਦ ਸੰਮਤ ਸਤਰਾਂ ਸੈ ਛਠ ਵੈਸਾਖ ਸੁਦੀ ਸਾਤ ਦਿਹੁੰ ਮਾਤਾ ਸੁਲਖਣੀ ਕੇ ਉਦਰ ਸੈ ਥੀਂ ਏਕ ਬਾਲਕੀ ਪੈਦਾ ਹੂਈ . . . ਇਸ ਕਾ ਨਾਉਂ ਦਾਦੀ ਬਸੀ ਨੇ ਰੂਪ ਕੁਇਰ ਰਾਖਾ . . . ਜਬ ਸ੍ਰੀ ਰਾਮ ਰਾਇ ਜੀ ਛੇ ਬਰਖਾਂ ਕੇ ਹੂਏ ਮਾਤਾ ਸੁਲਖਣੀ ਕੀ ਕੁਖ ਕੋ ਫੇਰ ਭਾਗ ਲਾਗਾ। ਸੰਮਤ ਸਤਰਾਂ ਸੈ ਨਾਵਾਂ ਸਾਵਨ ਵਦੀ ਦਸਮੀ ਕੋ ਦਿਹੁੰ ਸਵਾ ਪਹਿਰ ਰੈਨ ਰਹੀ ਏਕ. . . ਬਾਲ ਪੈਦਾ ਹੂਆ। . . . ਬਾਲਕ ਕਾ ਨਾਉਂ ਹਰਿ ਕਿਸਨ (ਹਰਿਕ੍ਰਿਸ਼ਨ) ਰਾਖਾ . . . ।"[5] ਮਾਤਾ ਕਿਸਨ ਕੌਰ ਜੀ ਗੁਰੂ-ਘਰ ਵਿਚ ਇਕ ਪੂਰਨ ਗੁਰਸਿੱਖ ਦੇ ਤੌਰ 'ਤੇ ਵਿਚਰੇ। ਆਪ ਸੰਤੋਖੀ, ਸਿਦਕਵਾਨ ਅਤੇ ਗੁਰਬਾਣੀ ਨੂੰ ਅਤਿ ਪਿਆਰ ਕਰਨ ਵਾਲੇ ਸਨ। ਆਪ ਹਮੇਸ਼ਾ ਗੁਰੂ ਕੇ ਲੰਗਰਾਂ ਵਿਚ ਸੇਵਾ ਕਰਦੇ ਰਹਿੰਦੇ। ਗੁਰੂ-ਘਰ ਆਈਆਂ ਸੰਗਤਾਂ ਦੀ ਸੇਵਾ ਤੇ ਦੇਖ-ਭਾਲ ਆਪ ਆਪਣੇ ਬੱਚਿਆਂ ਦੀ ਤਰ੍ਹਾਂ ਕਰਦੇ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਜ਼ਿੰਦਗੀ ਦਾ ਬਹੁਤਾ ਸਮਾਂ ਪ੍ਰਚਾਰ-ਦੌਰਿਆਂ ਵਿਚ ਹੀ ਲੰਘਿਆ, ਮਾਤਾ ਕਿਸਨ ਕੌਰ ਜੀ ਅਕਸਰ ਆਪ ਜੀ ਦੇ ਨਾਲ ਹੀ ਹੁੰਦੇ ਸਨ। ਇਨ੍ਹਾਂ ਦੌਰਿਆਂ ਦੌਰਾਨ ਇਕੱਠੀਆਂ ਹੁੰਦੀਆਂ ਸੰਗਤਾਂ ਦੀ ਦੇਖ-

*ਸਕਾਲਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੨੯੩੮-੨੫੪੩੯

**ਕਈ ਸ੍ਰੋਤਾਂ ਵਿਚ ਇਹ ਨਾਮ ਕ੍ਰਿਸ਼ਨ ਕੌਰ ਲਿਖਿਆ ਮਿਲਦਾ ਹੈ।

ਰੇਖ ਦੀ ਜ਼ਿੰਮੇਵਾਰੀ ਮਾਤਾ ਕਿਸਨ ਕੌਰ ਦੀ ਹੁੰਦੀ ਸੀ। ਹਰ ਕੋਈ ਆਪ ਜੀ ਦੇ ਸਮਾਨ ਵਰਤਾਰੇ, ਮਿੱਠ-ਬੋਲੇ ਨਿਮਰ ਸੁਭਾਅ ਅਤੇ ਗੁਰਮੁਖੀ ਪਿਆਰ ਨੂੰ ਸਲਾਹੇ ਬਿਨਾ ਨਹੀਂ ਸੀ ਰਹਿ ਸਕਦਾ। ਸਤਿਗੁਰੂ ਆਪ ਵੀ ਉਨ੍ਹਾਂ ਦੇ ਸਮਦਰਸ਼ੀ ਤੇ ਪ੍ਰੇਮ ਪੂਰਨ ਵਰਤਾਉ 'ਤੇ ਪ੍ਰਸੰਨ ਸਨ।[੬] ਮਾਤਾ ਕਿਸਨ ਕੌਰ ਜੀ ਨੂੰ ਪੰਜ ਗੁਰੂ ਸਾਹਿਬਾਨ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨਾਲ ਆਪ ਨੇ ਆਪਣੀ ਜ਼ਿੰਦਗੀ ਦੇ ੨੧ ਵਰ੍ਹੇ ਗੁਜ਼ਾਰੇ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪ ਦੀ ਸੁਭਾਗੀ ਕੁੱਖ ਤੋਂ ਪ੍ਰਕਾਸ਼ ਲਿਆ। ਆਪ ਦੀ ਬੇਟੀ ਬੀਬੀ ਰੂਪ ਕੌਰ ਉੱਤੇ ਆਪ ਦੀ ਸ਼ਖ਼ਸੀਅਤ ਦਾ ਵਿਸ਼ੇਸ਼ ਪ੍ਰਭਾਵ ਪਿਆ। ਬੀਬੀ ਰੂਪ ਕੌਰ ਦਾ ਆਪਣੇ ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨਾਲ ਬਹੁਤ ਪਿਆਰ ਸੀ। ਗੁਰੂ ਸਾਹਿਬ ਸੰਗਤਾਂ ਨਾਲ ਜਾਂ ਬੀਬੀ ਰੂਪ ਕੌਰ ਜੀ ਨਾਲ ਜੋ ਵੀ ਬਚਨ-ਬਿਲਾਸ ਕਰਦੇ, ਬੀਬੀ ਜੀ ਉਨ੍ਹਾਂ ਬਚਨਾਂ ਨੂੰ ਲਿਖਦੇ ਰਹਿੰਦੇ। ਇਹ ਕੁਝ ਬਚਨ 'ਸਤਿਗੁਰ ਜੀ ਕੇ ਮੂਹੇ ਦੀਆਂ ਸਾਖੀਆਂ' ਨਾਂ ਦੀ ਪੋਥੀ ਵਿਚ ਸੁਰੱਖਿਅਤ ਹਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਗੁਰਿਆਈ ਪ੍ਰਾਪਤੀ ਸਮੇਂ ਮਾਤਾ ਕਿਸਨ ਕੌਰ ਜੀ ਆਪਣੀ ਸੱਸ ਮਾਤਾ ਬੱਸੀ ਜੀ ਨਾਲ ਦਿੱਲੀਓਂ ਗੁਰਿਆਈ ਦੀ ਪ੍ਰਤੀਕ-ਵਸਤੂ 'ਪਾਂਚ ਪੈਸੇ ਏਕ ਨਲੀਏਰ' ਲੈ ਕੇ ਬਾਬਾ ਬਕਾਲਾ ਆਏ ਸਨ।[੭] ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਸਤਾਰ ਬੰਦੀ ਸਮੇਂ ਸਭ ਤੋਂ ਪਹਿਲਾਂ ਦਸਤਾਰ ਮਾਤਾ ਸੁਲੱਖਣੀ (ਕਿਸਨ ਕੌਰ) ਜੀ ਨੇ ਭੇਟ ਕੀਤੀ ਸੀ।[੮] ਮਾਤਾ ਕਿਸਨ ਕੌਰ ਜੀ ਦਾ ਅਖੀਰਲੀ ਵਾਰ ਇਤਿਹਾਸ ਵਿਚ ਜ਼ਿਕਰ ਮਾਤਾ ਹਰੀ ਜੀ (ਸੁਪਤਨੀ ਬਾਬਾ ਸੂਰਜ ਮੱਲ) ਦੇ ਦੇਹਾਂਤ ਸਮੇਂ ਪੋਹ ਸੁਦੀ ਦੂਜ ਸੰਮਤ ੧੭੫੮ (੧੭੦੧ ਈ.) ਵਿਚ ਆਉਂਦਾ ਹੈ।[੯] ਇਸ ਤੋਂ ਬਾਅਦ ੧੭੦੩ ਈ. ਦੇ ਆਲੇ-ਦੁਆਲੇ ਮਾਤਾ ਜੀ ਨੇ ਅਕਾਲ ਚਲਾਣਾ ਕੀਤਾ।[੧੦]

**ਵਿਸ਼ੇਸ਼:**

(੧) ਗੁਰੂ ਕੇ ਲੰਗਰ ਦੀ ਸੇਵਾ ਅਤੇ ਆਈਆਂ ਸੰਗਤਾਂ ਦੀ ਦੇਖ-ਭਾਲ ਕਰਨੀ।

(੨) ਆਪ ਜੀ ਦੀ ਬੇਟੀ ਬੀਬੀ ਰੂਪ ਕੌਰ ਜੀ ਨੂੰ ਪਹਿਲੀ ਸਿੱਖ ਬੀਬੀ ਲਿਖਾਰੀ ਹੋਣ ਦਾ ਮਾਣ ਪ੍ਰਾਪਤ ਹੈ।

(੩) ਆਪ ਜੀ ਨੂੰ ਪੰਜ ਗੁਰੂ ਸਾਹਿਬਾਨ ਦੇ ਦਰਸ਼ਨ ਤੇ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੈ।

**ਹਵਾਲੇ:**


੧. ਸ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼,* ਭਾਗ ਦੂਜਾ, ਪੰਨਾ ੬੦੭.

੨. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ,* (ਸੰਪਾ.) ਗਿ. ਗਰਜਾ ਸਿੰਘ, ਪੰਨਾ ੪੧.

੩. ਗਿ. ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਹਿੱਸਾ ਪਹਿਲਾ, ਭਾਸ਼ਾ ਵਿਭਾਗ ਪੰਜਾਬ, ਪੰਨਾ ੫੯੩.

੪. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਪੰਨਾ ੨੬੫.

੫. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ,* (ਸੰਪਾ.) ਗਿ. ਗਰਜਾ ਸਿੰਘ, ਪੰਨੇ ੪੩-੪.

੬. ਡਾ. ਮਹਿੰਦਰ ਕੌਰ, (ਸੰਪਾ.) *ਗੁਰੂ ਨਾਰੀ ਜੀਵਨ ਵਿਹਾਰ,* ਆਰਸੀ ਪਬਲਿਸ਼ਰਜ਼, ਦਿੱਲੀ ੨੦੧੬, ਪੰਨਾ ੨੦੨.

੭. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ,* (ਸੰਪਾ.) ਗਿ. ਗਰਜਾ ਸਿੰਘ, ਅੰਮ੍ਰਿਤਸਰ ੧੯੯੫, ਪੰਨੇ ੬੬-੭.

੮. ਉਹੀ, ਪੰਨਾ ੮੬.

੯. *ਗੁਰੂ ਨਾਰੀ ਜੀਵਨ ਵਿਹਾਰ,* ਪੂਰਵ ਅੰਕਤ, ਪੰਨਾ ੧੮੭.

੧੦. ਸ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼,* ਭਾਗ ਦੂਜਾ, ਪੰਨਾ ੬੦੭.

# ਗੁਰਬਾਣੀ ਦੇ ਨੈਤਿਕ ਸਿਧਾਂਤ ਦੀ ਵਿਲੱਖਣਤਾ

*-ਡਾ. ਚਰਨਦੀਪ ਸਿੰਘ**

ਹਥਲੇ ਲੇਖ ਦਾ ਮਨੋਰਥ ਤੁਲਨਾਤਮਕ ਵਿਧੀ ਰਾਹੀਂ ਸੰਸਾਰ ਦੇ ਵੱਖ-ਵੱਖ ਧਰਮਾਂ ਜਾਂ ਦਾਰਸ਼ਨਿਕ ਪਰੰਪਰਾਵਾਂ ਦੇ ਮੁਕਾਬਲੇ ਗੁਰਮਤਿ ਕਾਵਿ ਵੱਲੋਂ ਸੁਝਾਏ ਗਏ ਨੈਤਿਕ ਮਿਆਰਾਂ ਨੂੰ ਵੱਡਾ ਸਾਬਤ ਕਰਨਾ ਨਹੀਂ ਹੈ, ਸਗੋਂ ਇਸ ਦੀ ਵਿਲੱਖਣਤਾ ਨੂੰ ਪ੍ਰਗਟ ਕਰਨਾ ਹੈ। ਇਸ ਲਈ ਇਸ ਦੇ ਘੇਰੇ ਨੂੰ ਭਾਰਤੀ ਅਤੇ ਪੱਛਮੀ ਫਲਸਫ਼ੇ ਦੇ ਚੋਣਵੇਂ ਨੁਕਤਿਆਂ ਤਕ ਹੀ ਸੀਮਤ ਰੱਖਿਆ ਗਿਆ ਹੈ। ਸਾਡਾ ਮਨੋਰਥ ਭਾਰਤੀ ਅਤੇ ਪੱਛਮੀ ਪਰੰਪਰਾਵਾਂ ਵੱਲੋਂ ਮਿੱਥੇ ਗਏ ਪ੍ਰਮੁੱਖ ਨੈਤਿਕ ਆਦਰਸ਼ਾਂ, ਜਿਵੇਂ: ਸੱਚ ਬੋਲਣਾ, ਭਲਾ ਕਰਨਾ, ਖ਼ਿਮਾ ਕਰਨਾ, ਸਹਿਣਸ਼ੀਲਤਾ ਅਤੇ ਸਬਰ-ਸੰਤੋਖ ਆਦਿ ਦੇ ਪ੍ਰਸੰਗ ਵਿਚ ਬਾਣੀ ਦੇ ਹਵਾਲੇ ਦੇ ਕੇ ਸੌਖਾ ਰਾਹ ਤਲਾਸ਼ਣਾ ਵੀ ਨਹੀਂ ਹੈ। ਸਾਡਾ ਉਦੇਸ਼ ਗੁਰਮਤਿ ਨੈਤਿਕਤਾ ਦੀ ਉਸ ਗੌਰਵਸ਼ੀਲਤਾ ਦੀ ਤਲਾਸ਼ ਹੈ, ਜਿਸ ਨੇ ਮਨੁੱਖੀ ਆਚਰਨ ਵਿਚ ਢਲ ਕੇ ਲੋਕ ਅਤੇ ਪਰਲੋਕ ਸੰਵਾਰਨਾ ਹੈ।

ਆਮ ਭਾਸ਼ਾ ਵਿਚ ਸਮਾਜ ਵੱਲੋਂ ਪ੍ਰਵਾਨਿਤ ਮੁੱਲਾਂ ਦੇ ਆਧਾਰ ’ਤੇ ਠੀਕ ਅਤੇ ਗ਼ਲਤ ਵਿਚ ਫ਼ਰਕ ਕਰਦਿਆਂ, ਠੀਕ ਦੀ ਚੋਣ ਕਰ ਕੇ ਉਸ ਉੱਪਰ ਅਮਲ ਕਰਨ ਨੂੰ ਨੈਤਿਕਤਾ ਕਿਹਾ ਜਾਂਦਾ ਹੈ। ਇਉਂ ਨੈਤਿਕਤਾ ਮਨੁੱਖ ਦੇ ਵਿਅਕਤੀਗਤ ਵਿਵਹਾਰ ਨੂੰ ਸਮਾਜ ਦੀਆਂ ਲੋੜਾਂ ਅਨੁਸਾਰ ਵੱਸ ਵਿਚ ਕਰਨ ਵਾਲਾ ਹਥਿਆਰ ਜਾਪਦੀ ਹੈ, ਪਰ ਦਰਸ਼ਨ (ਫ਼ਲਸਫ਼ੇ) ਦੇ ਖੇਤਰ ਵਿਚ ਨੈਤਿਕਤਾ ਦੀ ਪਰਿਭਾਸ਼ਾ, ਪ੍ਰਕਿਰਤੀ ਅਤੇ ਸਰੂਪ ਸੰਬੰਧੀ ਵੱਖਰੇ-ਵੱਖਰੇ ਵਿਚਾਰ ਮਿਲਦੇ ਹਨ। ਇਨ੍ਹਾਂ ਵਿਚਾਰਾਂ ਦੀ ਵੱਖਰਤਾ ਦਾ ਮੂਲ ਆਧਾਰ ਇਹੋ ਹੀ ਹੈ ਕਿ ਆਖਰ ਮਨੁੱਖ ਨੈਤਿਕ ਵਿਵਹਾਰ ਕਿਉਂ ਕਰੇ? ਨੈਤਿਕਤਾ ਮਨੁੱਖ ਦੇ ਬਾਹਰੀ ਵਿਵਹਾਰ ਨਾਲ ਜੁੜੀ ਹੋਣ ਕਰਕੇ ਅਗਲਾ ਪੇਚੀਦਾ ਪ੍ਰਸ਼ਨ ਇਹ ਬਣ ਜਾਂਦਾ ਹੈ ਕਿ ਨੈਤਿਕ ਵਿਵਹਾਰ ਕਰਦਿਆਂ ਮਨੁੱਖ ਦਾ ਮਾਨਸਿਕ ਮੰਡਲ ਕੀ ਹੋਵੇ? ਇਸ ਤੋਂ ਵੀ ਮਹੱਤਵਪੂਰਨ ਸਵਾਲ ਇਹ ਹੈ ਕਿ ਨੈਤਿਕਤਾ ਜੀਵਨ ਦਾ ਉਦੇਸ਼ ਹੈ ਜਾਂ ਜੀਵਨ ਦੇ ਕਿਸੇ ਅੰਤਿਮ ਉਦੇਸ਼ ਦਾ ਸਾਧਨ ਮਾਤਰ ਹੈ। ਇਨ੍ਹਾਂ ਸਵਾਲਾਂ ਦੇ ਜਵਾਬਾਂ ਸੰਬੰਧੀ ਭਾਰਤੀ ਅਤੇ ਪੱਛਮੀ ਦਰਸ਼ਨ ਵਿਚ ਵੱਖਰਤਾ ਪਾਈ ਜਾਂਦੀ ਹੈ। ਇਸ ਵੱਖਰਤਾ ਦਾ ਕਾਰਨ ਭਾਰਤੀ ਅਤੇ ਪੱਛਮੀ ਫ਼ਲਸਫ਼ੇ ਦੀ ਉਸ ਬੁਨਿਆਦੀ ਵੱਖਰਤਾ ਵਿਚ ਪਿਆ ਹੈ, ਜਿਹੜੀ ਸਾਮੀ ਧਰਮਾਂ ਅਤੇ ਭਾਰਤੀ ਧਰਮਾਂ ਅੰਦਰ ਮਨੁੱਖੀ ਜੀਵਨ ਦੀ ਅਸਲੀਅਤ ਨਾਲ ਸੰਬੰਧ ਰੱਖਦੀ ਹੈ।ਪੱਛਮੀ ਦਾਰਸ਼ਨਿਕ ਪਰੰਪਰਾ ਦੇ ਆਧਾਰ ਸਾਮੀ ਧਰਮ ਮਨੁੱਖੀ ਜੀਵਨ ਨੂੰ ‘ਗੁਨਾਹ ਦੀ ਸਜ਼ਾ’ ਵਜੋਂ

*ਮੁਖੀ, ਪੰਜਾਬੀ ਵਿਭਾਗ, ਮੀਰੀ ਪੀਰੀ ਖਾਲਸਾ ਕਾਲਜ, ਭਦੌੜ (ਬਰਨਾਲਾ) ਮੋ: +੯੧੯੪੬੩੧-੬੨੮੭੭*

ਪਰਿਭਾਸ਼ਤ ਕਰਦੇ ਹਨ, ਜਦਕਿ ਭਾਰਤੀ ਧਰਮ ਇਸ ਨੂੰ ਚੁਰਾਸੀ ਲੱਖ ਜੂਨਾਂ ਬਾਅਦ ਮਿਲੀ 'ਉੱਤਮ ਦਾਤ' ਸਮਝਦੇ ਹਨ। ਸਜ਼ਾ ਭੋਗਦਿਆਂ ਨਿਭਾਈ ਜਾਣ ਵਾਲੀ ਨੈਤਿਕਤਾ ਅਤੇ ਦਾਤ ਹੰਢਾਉਂਦਿਆਂ ਨਿਭਾਈ ਜਾਣ ਵਾਲੀ ਨੈਤਿਕਤਾ ਵਿਚ ਅੰਤਰ ਸੁਭਾਵਿਕ ਹੈ।

ਪਲੈਟੋ ਨੇ ਨੈਤਿਕ ਕਦਰਾਂ-ਕੀਮਤਾਂ ਦਾ ਵਰਗੀਕਰਨ ਕਰਦਿਆਂ ਇਸ ਨੂੰ ਸੱਚਾਈ, ਸੁੰਦਰਤਾ ਅਤੇ ਭਲਾਈ ਵਿਚ ਵੰਡਿਆ ਹੈ, ਜਦਕਿ ਭਾਰਤੀ ਨੈਤਿਕਤਾ ਦਾ ਆਧਾਰ ਇਨ੍ਹਾਂ ਤਿੰਨਾਂ ਦੀ ਏਕਤਾ ਭਾਵ 'ਸਤਿਅਮ-ਸ਼ਿਵਮ-ਸੁੰਦਰਮ' ਹੈ। ਇਉਂ ਪੱਛਮੀ ਦਰਸ਼ਨ ਨੈਤਿਕਤਾ ਦੀ ਵਰਗ-ਵੰਡ ਕਰਦਾ ਹੈ, ਜਦਕਿ ਭਾਰਤੀ ਦਰਸ਼ਨ ਇਸ ਨੂੰ ਇੱਕ ਸਮੁੱਚ ਵਜੋਂ ਗ੍ਰਹਿਣ ਕਰਦਾ ਹੈ, ਪਰ ਭਾਰਤੀ ਦਰਸ਼ਨ ਦੀ ਵਿਡੰਬਨਾ ਇਹ ਹੈ ਕਿ ਆਪਣੇ ਅਧਿਆਤਮਿਕ ਆਭਾ ਮੰਡਲ ਦੇ ਬਾਵਜੂਦ, ਨੈਤਿਕਤਾ ਨੂੰ ਸਮੁੱਚਤਾ ਵਿਚ ਗ੍ਰਹਿਣ ਕਰਦਾ ਹੋਇਆ ਵੀ ਇਹ ਵਿਵਹਾਰਕ ਤੇ ਸਮਾਜਿਕ ਪੱਧਰ 'ਤੇ ਮਾਨਵਤਾ ਅੰਦਰ ਵੰਡ ਦੇ ਸਿਧਾਂਤ ਦੀ ਉਸਾਰੀ ਕਰਦਾ ਹੈ।

ਭਾਰਤੀ ਨੀਤੀ ਸਾਸ਼ਤਰ ਦੇ ਉਦੇਸ਼:- ਮਨੁੱਖੀ ਜੀਵਨ ਨੂੰ ਸਦਾਚਾਰੀ ਬਣਾਉਣਾ ਵਰਨ ਤੇ ਆਸ਼ਰਮ ਦੇ ਧਰਮ ਦਾ ਵਿਸ਼ਲੇਸ਼ਣ ਕਰਨਾ, ਮਾਨਵੀ ਜੀਵਨ ਦੇ ਮੂਲਾਂ ਦਾ ਨਿਰਧਾਰਨ ਕਰਨਾ, ਨਿਸ਼ਕਾਮਤਾ ਦੀ ਭਾਵਨਾ ਪੈਦਾ ਕਰਨਾ ਅਤੇ ਅਧਿਆਤਮਿਕ ਵਿੱਦਿਆ ਦਾ ਵਿਸ਼ਲੇਸ਼ਣ ਕਰਨਾ।[੧]

ਮਨੁੱਖੀ ਸਮਾਜ ਨੂੰ ਚਾਰ ਵਰਨਾਂ (ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ) ਵਿਚ ਵੰਡ ਕੇ ਅੱਗੋਂ ਅਨੇਕਾਂ ਜਾਤੀਆਂ ਵਿਚ ਵੰਡ ਕਰਨਾ ਅਤੇ ਜੀਵਨ ਨੂੰ ਚਾਰ ਆਸ਼ਰਮਾਂ (ਬ੍ਰਹਮਚਾਰੀ, ਗ੍ਰਹਿਸਥ, ਸੰਨਿਆਸ ਅਤੇ ਵਾਣਪ੍ਰਸਤ) ਵਿਚ ਵੰਡ ਕੇ ਇਨ੍ਹਾਂ ਸਭਨਾਂ ਦੀ ਨੈਤਿਕਤਾ ਵੱਖਰੀ-ਵੱਖਰੀ ਮਿੱਥ ਦਿੱਤੀ ਗਈ, ਇਸ ਅਮਾਨਵੀ ਵੰਡ ਦੇ ਵੱਖ-ਵੱਖ ਫ਼ਰਜ਼ ਸਿਰਜ ਕੇ ਇਨ੍ਹਾਂ ਦੀ ਉਲੰਘਣਾ ਨੂੰ ਰੱਬੀ ਮਰਜ਼ੀ ਦੀ ਉਲੰਘਣਾ ਵਜੋਂ ਸਥਾਪਿਤ ਕਰ ਕੇ ਇੱਕ ਅ-ਬਦਲ ਸਮਾਜਿਕ ਸੱਭਿਆਚਾਰਕ ਢਾਂਚਾ (ਜਾਤੀਵਾਦ) ਭਾਰਤੀ ਜਨ-ਮਾਨਸ ਦੇ ਅਵਚੇਤਨ ਦਾ ਅੰਗ ਬਣਾ ਦਿੱਤਾ ਗਿਆ। ਭਾਰਤੀ ਦਰਸ਼ਨ ਦੇ ਇਸ ਪ੍ਰਸੰਗ ਵਿਚ ਗੁਰਮਤਿ ਕਾਵਿ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨੈਤਿਕਤਾ ਸੰਬੰਧੀ ਮਹੱਤਵਪੂਰਨ ਨੁਕਤਾ ਇਹੀ ਹੈ ਕਿ ਇਸ ਨੇ ਉਪਰੋਕਤ ਵੰਡ ਨੂੰ ਖ਼ਤਮ ਕਰਦਿਆਂ ਰਹੱਸਵਾਦੀ ਜੀਵਨ ਨੂੰ ਸੰਸਾਰੀ ਜੀਵਨ ਤੋਂ ਵੱਖਰਾ ਕਰਨ ਵਾਲੇ ਇਸ ਬ੍ਰਾਹਮਣੀ ਅਸੂਲ ਨੂੰ ਰੱਦ ਕਰ ਕੇ ਨੈਤਿਕਤਾ ਦੇ ਵੱਖ-ਵੱਖ ਮਿਆਰਾਂ ਦੀ ਥਾਂ ਇੱਕੋ ਮਿਆਰ ਸਥਾਪਿਤ ਕਰ ਦਿੱਤਾ:

*ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ*
*ਜੋ ਹਰਿ ਧਿਆਵੈ ਸੋ ਪਰਧਾਨੁ॥* *(ਪੰਨਾ ੮੬੧)*

ਭਾਰਤੀ ਪਰੰਪਰਾ ਅੰਦਰ ਵੱਖ-ਵੱਖ ਨੈਤਿਕ ਨਿਯਮਾਂ ਦੇ ਨਿਰਮਾਣ ਰਾਹੀਂ

ਸਮਾਜ ਅੰਦਰ ਜਿਹੜੀ ਸਥਿਰ ਸਥਿਤੀ (ਵਰਨ-ਜਾਤ) ਸਿਰਜੀ ਗਈ ਉਸ ਦਾ ਮਨੋਰਥ ਸਭ ਕਿਸਮ ਦੇ ਸਮਾਜਿਕ ਪਰਿਵਰਤਨਾਂ ਉੱਪਰ ਮੁਕੰਮਲ ਰੋਕ ਲਗਾਉਣਾ ਸੀ।

"ਬ੍ਰਾਹਮਣੀ ਸਮਾਜ ਅੰਦਰ ਸ਼੍ਰਿਸਟੀ ਨੂੰ ਅਸਤਿ ਅਤੇ ਅਸਥਿਰ ਕਹਿ ਕੇ ਸਮਾਜਿਕ ਪਰਿਵਰਤਨ ਦੀ ਸੰਭਾਵਨਾ ਖ਼ਤਮ ਕਰ ਦਿੱਤੀ ਗਈ ਸੀ। ਹਰ ਵਰਗ, ਹਰ ਵਿਅਕਤੀ ਦੀ ਪਦਵੀ ਤੇ ਹਸਤੀ ਜਾਤ ਜਨਮ ਨਾਲ ਬੱਝੀ ਹੋਈ ਧੁਰੋਂ ਨਿਸ਼ਚਿਤ ਮੰਨੀ ਜਾਂਦੀ ਸੀ। ਗੁਰਬਾਣੀ ਨੇ ਸ੍ਰਿਸ਼ਟੀ ਨੂੰ ਸਤਿ ਕਿਹਾ (ਭਾਵੇਂ ਇਹ ਅਸਥਿਰ ਹੈ) ਅਤੇ ਸਮਾਜਿਕ ਤਬਦੀਲੀ ਦਾ ਆਧਾਰ ਯਕੀਨੀ ਬਣਾ ਦਿੱਤਾ।"[੨] ਇਸ ਤਰ੍ਹਾਂ ਅਧਿਆਤਮਿਕਤਾ ਅਤੇ ਸੰਸਾਰਕਤਾ ਦੀ ਗੰਢ ਮਾਰਦਿਆਂ ਜਿਹੜਾ ਸਿਧਾਂਤ ਬਾਣੀ ਨੇ ਉਸਾਰਿਆ ਉਸ ਨੇ ਸੁਤੇਸਿਧ ਹੀ ਭਾਰਤੀ ਸਮਾਜਿਕ ਵੰਡ ਨੂੰ ਅਸਵੀਕਾਰ ਕਰ ਕੇ ਸਰਬ-ਸਾਂਝਾ ਨੈਤਿਕ ਸਿਧਾਂਤ ਸਾਹਮਣੇ ਲਿਆਂਦਾ।

ਪੱਛਮੀ ਨੀਤੀ ਸਾਸ਼ਤਰ ਨੇ ਨੈਤਿਕਤਾ ਦੀ ਵਿਆਖਿਆ 'ਤੇ ਵਧੇਰੇ ਜ਼ੋਰ ਦਿੱਤਾ। ਨੈਤਿਕਤਾ ਦੇ ਉਪਯੋਗਤਾਵਾਦੀ ਸਿਧਾਂਤ ਦੇ ਰਚੇਤੇ ਮਿਸਟਰ ਬੈਂਥਮ ਅਤੇ ਮਿਸਟਰ ਮਿਲ ਨੇ ਨੈਤਿਕਤਾ ਦਾ ਪ੍ਰਯੋਜਨ ਸੁਖ ਨੂੰ ਮੰਨਿਆ। ਮਿਸਟਰ ਬੈਂਥਮ ਅਨੁਸਾਰ:

"ਕੁਦਰਤ ਨੇ ਮਨੁੱਖ ਨੂੰ ਦੋ ਸ਼ਕਤੀਸ਼ਾਲੀ ਨਿਯੋਜਕਾਂ ਦੁਖ ਅਤੇ ਸੁਖ ਦੇ ਨਿਯੰਤਰਣ ਅਧੀਨ ਰੱਖਿਆ ਹੈ। ਇਹ ਕੇਵਲ ਮਨੁੱਖ ਨੇ ਨਿਰਧਾਰਿਤ ਕਰਨਾ ਹੈ ਕਿ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ ਜਾਂ ਉਹ ਕੀ ਕਰਨਗੇ।"[੩]

ਇਉਂ ਬੈਂਥਮ ਨੈਤਿਕ ਕਾਰਜ ਦੇ ਉਦੇਸ਼ ਨੂੰ ਖੁਸ਼ੀ ਨਾਲ ਜੋੜਦਾ ਹੈ, ਪਰੰਤੂ ਮਨੁੱਖ ਤਾਂ ਅਨੈਤਿਕ ਕਾਰਜ ਵੀ ਖੁਸ਼ੀ ਲਈ ਹੀ ਕਰਦਾ ਹੈ। ਇਸ ਲਈ ਬੈਂਥਮ ਨੇ:

"ਆਪਣੇ ਸੁਖਵਾਦ ਲਈ ਸੁਆਰਥ ਤੋਂ ਪਦਾਰਥ ਵੱਲ ਪ੍ਰੇਰਿਤ ਹੋਣ ਵਾਸਤੇ ਚਾਰ ਪ੍ਰਤਿਬੰਧਾਂ (ਰੋਕਾਂ) ਨੂੰ ਜ਼ਰੂਰੀ ਮੰਨਿਆ ਹੈ। ਉਨ੍ਹਾਂ ਨੂੰ ਭੌਤਿਕ ਜਾਂ ਸਰੀਰਕ, ਰਾਜਨੀਤਕ, ਨੈਤਿਕ ਅਤੇ ਧਾਰਮਿਕ ਕਿਹਾ ਜਾ ਸਕਦਾ ਹੈ।"[੪]

ਮਿਸਟਰ. ਜੇ. ਐਸ. ਮਿਲ ਨੇ ਵੀ ਨੈਤਿਕਤਾ ਦਾ ਆਧਾਰ ਤਾਂ ਖੁਸ਼ੀ ਜਾਂ ਸੁਖ ਨੂੰ ਹੀ ਮੰਨਿਆ ਪਰ ਨੈਤਿਕ ਵਿਵਹਾਰ ਲਈ ਲਗਾਈਆਂ ਜਾਣ ਵਾਲੀਆਂ ਰੋਕਾਂ ਵਿਚ 'ਮਨੁੱਖੀ ਆਤਮਾ ਦੀ ਰੋਕ' ਨੂੰ ਸ਼ਾਮਲ ਕਰ ਕੇ ਬੈਂਥਮ ਨਾਲੋਂ ਮਹੱਤਵਪੂਰਨ ਵੱਖਰਤਾ ਸਥਾਪਿਤ ਕੀਤੀ। ਉਸ ਨੇ ਆਤਮਿਕ ਰੋਕ ਨੂੰ ਇਸ ਤਰ੍ਹਾਂ ਪਰਿਭਾਸ਼ਤ ਕੀਤਾ:

"ਇਹ ਸਾਡੇ ਮਨ ਵਿਚ ਇੱਕ ਚੇਤਨਾ ਹੁੰਦੀ ਹੈ। ਇੱਕ ਅਜਿਹੀ ਪੀੜਾ ਹੁੰਦੀ ਹੈ ਜੋ ਤਿੱਖੀ ਹੁੰਦੀ ਹੈ, ਜਿਹੜੀ ਕਿ ਫ਼ਰਜ਼ ਦੀ ਉਲੰਘਣਾ ਸਮੇਂ ਇੱਕ ਅਰਦਲੀ ਵਾਂਗ ਕੰਮ ਕਰਦੀ ਹੈ।"[੫]

ਨੈਤਿਕਤਾ ਨੂੰ ਸੁਖ ਅਤੇ ਆਤਮਾ ਦੀ ਆਵਾਜ਼ ਨਾਲ ਜੋੜਨ ਦੇ ਬਾਵਜੂਦ ਵੀ

ਮਨੁੱਖੀ ਮਨ ਸਾਹਵੇਂ ਇਹ ਦਿੱਕਤ ਬਣੀ ਰਹਿੰਦੀ ਹੈ ਕਿ ਵਡੇਰੇ ਸੁਖ ਲਈ ਨੇੜਲਾ ਸੁਖ (ਅਨੈਤਿਕ ਵਿਵਹਾਰ) ਕਿਉਂ ਤਿਆਗੇ? ਮਨ ਜੋ ਬੁਰਾਈ ਵੱਲ ਦੌੜਦਾ ਹੈ, ਉਸ ਨੂੰ ਆਤਮਾ ਦੀ ਆਵਾਜ਼ ਸੁਣਨ ਵੱਲ ਪ੍ਰੇਰਿਤ ਕਿਵੇਂ ਕੀਤਾ ਜਾਵੇ? ਗੁਰਮਤਿ ਕਾਵਿ ਮਨ ਨੂੰ ਨਿਰਮਲ ਭੈ (ਪਵਿੱਤਰ ਡਰ) ਅਤੇ ਭਉ (ਪਿਆਰ) ਵਿਚ ਵੱਸਣ ਦਾ ਅਭਿਆਸ ਕਰਾਉਂਦਾ ਹੈ। ਕਿਸੇ ਅਸੀਮ ਸ਼ਕਤੀ ਦੇ ਹਾਜ਼ਰ-ਨਾਜ਼ਰ ਹੋਣ ਦੇ ਅਹਿਸਾਸ ਤੋਂ ਬਿਨਾਂ ਸੁਖ ਲਈ ਆਤਮਾ ਦੀ ਅਵਾਜ਼ ਸੁਣਨਾ ਅਸੰਭਵ ਨਹੀਂ ਤਾਂ ਮੁਸ਼ਕਿਲ ਜ਼ਰੂਰ ਹੈ:

*ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥*
*ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥* *(ਪੰਨਾ ੧੫੬)*

ਗੁਰਮਤਿ ਕਾਵਿ ਸੁਖ-ਦੁਖ ਨੂੰ ਮਨੁੱਖੀ ਮਰਜ਼ੀ ਦੀ ਥਾਂ ਰੱਬ ਦੀ ਮਰਜ਼ੀ ਨਾਲ ਜੋੜ ਕੇ ਹਿਰਦੇ ਦੀ ਵਿਸ਼ਾਲਤਾ ਉਪਜਾਉਂਦਾ ਹੈ:

*ਸੁਖੁ ਦੂਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥* *(ਪੰਨਾ ੪੩੨)*

ਮਿਸਟਰ ਇਮੈਨੂਅਲ ਕਾਂਟ ਨੇ ਆਪਣੇ ਫਰਜ਼ ਵਿਗਿਆਨ ਨੀਤੀ ਸ਼ਾਸਤਰ ਰਾਹੀਂ ਨੈਤਿਕਤਾ ਨੂੰ ਮਨੁੱਖੀ ਕਰਤਵ ਨਾਲ ਜੋੜਿਆ ਹੈ ਅਤੇ ਕਰਤਵ ਦੀ ਸਰਬ-ਵਿਆਪਕਤਾ ਹੀ ਉਸ ਦੇ ਨੀਤੀ ਸਾਸ਼ਤਰ ਦਾ ਆਧਾਰ ਹੈ। ਡਾ. ਪਰਦੀਪ ਕੁਮਾਰ ਅਨੁਸਾਰ:

"ਕਾਂਟ ਦਾ ਮੰਨਣਾ ਹੈ ਕਿ ਕਰਤਵ ਦੀ ਭਾਵਨਾ ਵਿਅਕਤੀਗਤ ਜਾਂ ਸਮਾਜਿਕ ਉਪਯੋਗਤਾ ਦੇ ਵਿਚਾਰ ਜਾਂ ਹਮਦਰਦੀ ਦੀ ਭਾਵਨਾ 'ਚੋਂ ਪੈਦਾ ਨਹੀਂ ਹੁੰਦੀ। ਇਹ ਤਾਂ ਮਨੁੱਖੀ ਵਿਵੇਕ ਦੀ ਸੰਪਤੀ ਹੈ। ਉਸ ਦੇ ਵਿਚਾਰ ਅਨੁਸਾਰ ਕਰਤਵ ਦੇ ਸੰਕਲਪ ਨੂੰ ਉਪਯੋਗਤਾ ਦੇ ਵਿਚਾਰ ਨਾਲੋਂ ਹਰ ਹਾਲਤ ਵਿਚ ਤੋੜਿਆ ਜਾਣਾ ਚਾਹੀਦਾ ਹੈ।"[੬]

ਇਸ ਤਰ੍ਹਾਂ ਕਾਂਟ ਬਾਹਰਮੁਖੀ ਅਨੁਸਾਸ਼ਨ (ਕਾਨੂੰਨ) ਨਾਲੋਂ ਅੰਤਰਮੁਖੀ ਅਨੁਸਾਸ਼ਨ (ਅਸੂਲ) ਨੂੰ ਪਹਿਲ ਦਿੰਦਾ ਹੈ ਅਤੇ ਮਨੁੱਖ ਨੂੰ ਸਰਬ-ਵਿਆਪਕ ਅਸੂਲਾਂ 'ਤੇ ਚੱਲਣ ਦੀ ਤਾਕੀਦ ਕਰਦਾ ਹੈ:

"ਸਾਨੂੰ ਜੀਵਨ ਦੇ ਕੇਵਲ ਉਨ੍ਹਾਂ ਅਸੂਲਾਂ ਉੱਪਰ ਹੀ ਅਮਲ ਕਰਨਾ ਚਾਹੀਦਾ ਹੈ, ਜਿਹੜੇ ਸਾਨੂੰ ਇਉਂ ਲੱਖਣ (ਦਿੱਸਣ) ਕਿ ਇਹ ਸਰਬਵਿਆਪਕ ਕਾਨੂੰਨ ਹੋਣੇ ਚਾਹੀਦੇ ਹਨ।"[੭]

ਕਾਂਟ ਦੇ ਸਿਧਾਂਤ ਦੀ ਅਗਲੀ ਵਿਸ਼ੇਸ਼ਤਾ ਇਹ ਹੈ ਕਿ ਉਹ ਇੱਛਾ ਦੀ ਸੁਤੰਤਰਤਾ, ਆਤਮਾ ਦੀ ਅਮਰਤਾ ਅਤੇ ਪਰਮਾਤਮਾ ਵਿਚ ਵਿਸ਼ਵਾਸ ਨੂੰ ਨੈਤਿਕਤਾ ਦੀਆਂ ਮੂਲ ਸ਼ਰਤਾਂ ਮੰਨਦਾ ਹੈ। ਪਰ ਉਸ ਦੇ ਸਿਧਾਂਤ ਦੀ ਸਮੱਸਿਆ ਇਹ ਹੈ ਕਿ ਇਸ ਵਿਚ ਆਤਮਾ ਅਤੇ ਪਰਮਾਤਮਾ ਅਨੁਭਵ ਦਾ ਨਹੀਂ, ਸਗੋਂ ਤਰਕ ਦਾ ਵਿਸ਼ਾ ਬਣ ਗਏ ਹਨ। ਆਤਮਾ ਤੇ ਪਰਮਾਤਮਾ ਨੂੰ ਮੰਨਣਾ ਅਤੇ ਇਨ੍ਹਾਂ ਨੂੰ ਅਨੁਭਵ ਦੀ ਪੱਧਰ 'ਤੇ ਇੱਕ ਮਹਿਸੂਸ ਕਰਨਾ ਦੋ ਵੱਖੋ-ਵੱਖਰੀਆਂ ਸਥਿਤੀਆਂ ਹਨ। ਮਿ. ਕਾਂਟ ਪਹਿਲੀ

ਸਥਿਤੀ ਨਾਲ ਫਰਜ਼ ਨੂੰ ਜੋੜ ਕੇ ਨੈਤਿਕ ਸਮਾਜ ਦੀ ਸਿਰਜਣਾ ਕਰਨੀ ਚਾਹੁੰਦਾ ਹੈ ਜਦਕਿ ਗੁਰਮਤਿ ਕਾਵਿ ਮਨੁੱਖ ਨੂੰ ਦੂਜੀ ਸਥਿਤੀ ਵਾਲਾ ਜੀਵਨ ਜੀਣ ਦੀ ਸੋਝੀ ਬਖ਼ਸ਼ਦਾ ਹੈ ਜਿਸ ਵਿਚ ਨੈਤਿਕਤਾ ਪੈਦਾ ਕਰਨ ਲਈ ਕਿਸੇ ਹੋਰ ਵਿਸ਼ੇਸ਼ ਉੱਦਮ ਦੀ ਲੋੜ ਨਹੀਂ ਰਹਿੰਦੀ।

ਨੈਤਿਕਤਾ ਦੇ ਸੰਦਰਭ ਵਿਚ ਗੁਰਮਤਿ ਦੀ ਵੱਡੀ ਵਿਲੱਖਣਤਾ ਇਹ ਹੈ ਕਿ ਏਥੇ ਨੈਤਿਕ ਵਿਵਹਾਰ ਦਾ ਆਧਾਰ ਵਿਅਕਤੀਗਤ ਅਸੂਲ ਜਾਂ ਸਮਾਜਿਕ ਨਿਯਮ ਨਹੀਂ ਹਨ ਸਗੋਂ ਦੈਵੀ ਪ੍ਰੇਰਨਾ ਹੀ ਇਸ ਦਾ ਇੱਕੋ ਇੱਕ ਸ੍ਰੋਤ ਹੈ। ਏਥੇ ਮਨੁੱਖ ਨੂੰ ਸਮਾਜਿਕ ਬਦਨਾਮੀ ਜਾਂ ਕਾਨੂੰਨੀ ਸਜ਼ਾ ਦੇ ਡਰ ਦੀ ਥਾਂ ਦੈਵੀ ਰਜ਼ਾ ਵਿਚ ਨੈਤਿਕ ਵਿਵਹਾਰ ਕਰਨ ਦੀ ਸੋਝੀ ਦਿੱਤੀ ਗਈ ਹੈ ਤਾਂ ਕਿ ਸਵੈ-ਸੰਤੁਲਨ ਕਾਇਮ ਰੱਖਿਆ ਜਾ ਸਕੇ:

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥* *(ਪੰਨਾ ੧੩੮੧)*

ਦੈਵੀ ਰਜ਼ਾ ਦਾ ਇਹ ਨੈਤਿਕ ਮੰਡਲ ਨਿਰੋਲ ਅੰਤਰਮੁਖੀ ਨਹੀਂ। ਗੁਰਮਤਿ ਰਹੱਸਵਾਦ ਦਾ ਲਖ਼ਸ਼ ਪਰਮਾਤਮਾ ਵਿਚ ਵਿਲੀਨ ਹੋਣ ਤਕ ਸੀਮਤ ਨਹੀਂ ਸਗੋਂ ਇਸ ਵਿਲੀਨਤਾ ਤੋਂ ਬਾਅਦ ਮੁੜ ਧਰਤਮੁਖੀ ਜੀਵਨ ਜੀਉਣਾ ਇਸ ਦਾ ਆਦਰਸ਼ ਹੈ। ਇਸ ਦੈਵੀ ਜੀਵਨ-ਜਾਚ ਅਧੀਨ ਜੀਉਣ ਵਾਲਾ ਮਨੁੱਖ ਸੰਸਾਰ ਤੋਂ ਉਪਰਾਮ ਹੋ ਕੇ ਨਿਰੰਕਾਰ ਵੱਲ ਨਹੀਂ ਦੌੜਦਾ, ਸਗੋਂ ਨਿਰੰਕਾਰ ਦੀ ਹਾਜ਼ਰੀ ਦੇ ਅਨੁਭਵ ਸੰਗ ਸੰਸਾਰ ਵਿਚ ਵਿਚਰਦਾ ਹੈ। ਇਸੇ ਅੰਤਰਮੁਖੀ ਸ਼ਕਤੀ ਵਿੱਚੋਂ ਹੀ ਸੱਚ, ਗਿਆਨ, ਸੰਜਮ, ਸੰਤੋਖ, ਨਿਮਰਤਾ ਅਤੇ ਸੂਰਬੀਰਤਾ ਦੇ ਲਾਸਾਨੀ ਗੁਣ ਪੈਦਾ ਹੁੰਦੇ ਹਨ। 'ਹੁਕਮ ਰਜਾਈ' ਚੱਲਣ ਵਾਲੀ ਦੈਵੀ ਜੀਵਨ-ਜਾਚ ਲਈ ਇਹ ਨੈਤਿਕ ਗੁਣ ਸਧਾਰਨ ਨੈਤਿਕ ਆਦਰਸ਼ਾਂ ਤੋਂ ਉਚੇਰਾ ਦਰਜਾ ਰੱਖਦੇ ਹਨ। ਸੱਚ ਕੇਵਲ ਤੱਥਾਂ ਦੀ ਹਾਜ਼ਰੀ ਨਹੀਂ, ਸਗੋਂ ਭਾਵਾਂ ਦੀ ਹਾਜ਼ਰੀ ਬਣ ਜਾਂਦਾ ਹੈ, ਗਿਆਨ ਸੰਸਾਰੀ ਚਤੁਰਾਈ ਦੀ ਥਾਂ ਅਨੁਭਵ ਬਣ ਜਾਂਦਾ ਹੈ, ਸੰਜਮ ਤੇ ਸੰਤੋਖ ਦੇ ਅਰਥ ਸਬਰ ਨਹੀਂ ਰਹਿੰਦੇ, ਸਗੋਂ ਰਜ਼ਾ ਬਣ ਜਾਂਦੇ ਹਨ, ਨਿਮਰਤਾ ਬਾਹਰੀ ਗੁਣ ਦੀ ਥਾਂ ਹਿਰਦੇ ਦੀ ਆਦਤ ਬਣ ਜਾਂਦੀ ਹੈ ਅਤੇ ਸੂਰਬੀਰਤਾ ਨੈਤਿਕ ਆਦਰਸ਼ਾਂ ਲਈ ਕੁਰਬਾਨੀ ਦੇ ਜਜ਼ਬੇ ਵਿਚ ਪਲਟ ਜਾਂਦੀ ਹੈ। ਸਿੱਖ ਨੈਤਿਕ ਆਚਰਨ ਦੀ ਸਿਖਰ 'ਤੇ ਜੀਉਣ ਵਾਲੇ ਗੁਰਮੁਖ ਨੂੰ ਭਾਈ ਗੁਰਦਾਸ ਜੀ ਜਦੋਂ *'ਅੰਦਰਿ ਸਿਆਣਾ ਬਾਹਰਿ ਭੋਲਾ'* ਕਹਿੰਦੇ ਹਨ ਤਾਂ ਇਸ ਦਾ ਸਪਸ਼ਟ ਭਾਵ ਇਹ ਹੈ ਕਿ ਉਹ ਦਿਖਾਵੇ ਦੀ ਨੈਤਿਕਤਾ ਦੀ ਥਾਂ (ਜਿਹੜੀ ਮਨ ਨੂੰ ਮਾਰਨ ਵਾਲੀ ਹੈ) ਆਪਣੇ ਸਹਿਜ ਵਿਚ ਵਿਚਰਦਾ ਹੈ। ਇਹੀ ਗੁਰਮਤਿ ਨੈਤਿਕ ਆਚਰਨ ਦੀ ਵਿਲੱਖਣਤਾ ਨੂੰ ਦ੍ਰਿੜ੍ਹ ਕਰਵਾਉਣ ਵਾਲਾ ਸਾਰ-ਬਿੰਦੂ ਹੈ।

ਗੁਰਮਤਿ ਕਾਵਿ ਨੇ ਸਮੁੱਚੇ ਵਿਸ਼ਵ ਦੇ ਨੈਤਿਕ ਆਦਰਸ਼ਾਂ ਸੱਚਾਈ, ਭਲਾਈ ਅਤੇ ਸੁੰਦਰਤਾ ਨੂੰ ਮੁਹੱਬਤ ਦੇ ਜਜ਼ਬੇ ਅਧੀਨ ਰੱਖਿਆ ਹੈ। ਇਹ ਤਿੰਨੋਂ ਜੀਵਨ ਦਾ

ਆਦਰਸ਼ ਨਹੀਂ, ਸਗੋਂ ਮੁਹੱਬਤੀ ਹਿਰਦੇ ਦਾ ਸਹਿਜ ਪ੍ਰਗਟਾਵਾ ਹਨ:

*-ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥* *(ਪੰਨਾ ੪੮੮)*

*-ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥* *(ਪੰਨਾ ੪੬੮)*

*-ਸੇਵ ਕੀਤੀ ਸੰਤੋਖੀਈਂ ਜਿਨ੍ੀ ਸਚੋ ਸਚੁ ਧਿਆਇਆ॥* *(ਪੰਨਾ ੪੬੭)*

ਗੁਰਮਤਿ ਜੀਵਨ-ਜਾਚ ਅੰਦਰ ਸੁੰਦਰਤਾ ਭੋਗ ਦੀ ਵਸਤੂ ਨਹੀਂ, ਸਗੋਂ ਉਸਤਤਿ ਦਾ ਵਿਸ਼ਾ ਹੈ। ਸਮੁੱਚੀ ਬਾਣੀ ਕਾਇਨਾਤ ਦੀ ਸੁੰਦਰਤਾ ਦਾ ਸੰਗੀਤਮਈ ਗਾਇਨ ਹੈ। *'ਉਸਤਤਿ ਕਰਿ ਕਰਿ ਜੀਵਾ'* ਦੀ ਵਿਧੀ ਪਰਮਾਤਮਾ ਦੀ ਅਗਮਤਾ, ਸੱਚੇ ਮਨੁੱਖੀ ਸੁਭਾਅ ਅਤੇ ਕੁਦਰਤ ਵਿਚ ਵਿਆਪਤ ਹਰ ਕਿਸਮ ਦੀ ਸੁੰਦਰਤਾ ਨੂੰ ਵਡਿਆਈ ਦੇਣ ਦੀ ਹਾਮੀ ਹੈ। ਇਉਂ ਸੱਚਾਈ, ਭਲਾਈ ਅਤੇ ਸੁੰਦਰਤਾ ਮੁਹੱਬਤ ਦੇ ਭਾਵਾਂ ਅਧੀਨ ਵਿਚਰਦੇ ਹਨ ਅਤੇ ਮੁਹੱਬਤ *'ਹੁਕਮ ਰਜਾਈ ਚੱਲਣਾ'* ਦਾ ਆਦਰਸ਼ ਪਾਲਦੀ ਹੈ। *'ਨਾਨਕ ਹੁਕਮੈ ਜੇ ਬੁਝੈ'* ਦਾ ਸਾਰ ਤੱਤ ਇਹੀ ਹੈ ਮਾਨਵੀ ਮਰਜ਼ੀ ਨੇ ਹੁਕਮ ਨੂੰ ਮੰਨਣਾ ਨਹੀਂ (ਕਿਉਂਕਿ ਮੰਨਣ ਵਿਚ ਮਜਬੂਰੀ ਸ਼ਾਮਲ ਹੈ) ਸਗੋਂ ਬੁੱਝਣਾ ਹੈ ਭਾਵ ਗਿਆਨ ਦੇ ਅਨੁਭਵ ਰਾਹੀਂ ਸਮਝਣਾ ਹੈ। ਹੁਕਮ ਬੁਝ ਕੇ ਹੁਕਮ ਰਜਾਈ ਚੱਲਣ ਵਾਲੀ ਮੁਹੱਬਤ ਹੀ ਗੁਰਮਤਿ ਨੈਤਿਕਤਾ ਦਾ ਆਧਾਰ ਸ੍ਰੋਤ ਹੈ। ਸਮੁੱਚਾ ਨੈਤਿਕ ਵਿਵਹਾਰ ਇਸੇ ਦਾ ਹੀ ਸਿੱਟਾ ਹੈ। ਸਮਾਜਿਕ ਬਦਨਾਮੀ ਜਾਂ ਕਾਨੂੰਨੀ ਸਜ਼ਾ ਦੇ ਡਰ ਤੋਂ ਮਨ ਨੂੰ ਮਾਰ ਕੇ ਕੀਤੇ ਜਾਣ ਵਾਲੇ ਨੈਤਿਕ ਵਿਵਹਾਰ (ਜਿਹੜਾ ਮਨੁੱਖ ਨੂੰ ਮਨੋਰੋਗੀ ਬਣਾਉਂਦਾ ਹੈ) ਨਾਲੋਂ ਮਾਸੂਮੀਅਤ ਵਿਚ ਹੋਇਆ ਅਨੈਤਿਕ ਵਿਵਹਾਰ ਵੀ ਭਲੇਰਾ ਹੋ ਸਕਦਾ ਹੈ। ਗਲਤੀ ਜਾਂ ਅਨੈਤਿਕ ਵਿਵਹਾਰ ਹੋ ਜਾਣ 'ਤੇ ਸਜ਼ਾ ਦੀ ਥਾਂ ਰੱਖਿਆ 'ਤਨਖਾਹ' ਦਾ ਵਿਧਾਨ ਗੁਰਮਤਿ ਦੇ ਇਸੇ ਵਿਲੱਖਣ ਸਿਧਾਂਤ ਦਾ ਵਿਹਾਰਕ ਪ੍ਰਗਟਾਵਾ ਹੈ। ਗੁਰਮਤਿ ਕਾਵਿ ਅੰਦਰ ਨੈਤਿਕਤਾ ਨਾ ਸਾਧਨ ਹੈ ਅਤੇ ਨਾ ਹੀ ਜੀਵਨ ਦਾ ਉਦੇਸ਼ ਹੈ ਸਗੋਂ ਇਹ ਤਾਂ ਸੰਤੁਲਤ ਅਤੇ ਦੈਵੀ ਜੀਵਨ-ਜਾਚ ਦਾ ਸੁਤੇਸਿਧ ਪ੍ਰਗਟਾਵਾ ਹੈ।

**ਟਿੱਪਣੀਆਂ ਅਤੇ ਹਵਾਲੇ:**

੧. ਡਾ. ਰਾਮਦਾਸ ਨਿਰੰਕਾਰੀ (ਸੰਪਾ:) *ਭਾਰਤੀ ਨੀਤੀ ਸਾਸ਼ਤਰ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੮-੨੦.

੨. ਸ. ਜਸਬੀਰ ਸਿੰਘ ਆਹਲੂਵਾਲੀਆ, *ਸਿੱਖ ਫਲਸਫ਼ੇ ਦੀ ਭੂਮਿਕਾ,* ਰਘਬੀਰ ਰਚਨਾ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ, ਪੰਨਾ ੨੧.

੩. Bentham, Jeremy, *An Introduction to the principles of morals and legislation, Hafiner* Publishing Company, New York, Page 1.

੪. ਉਹੀ, ਪੰਨਾ ੨੪.

੫. Mill J. S., *Utilitarianism,* London, Page 41.

੬. ਡਾ. ਪਰਦੀਪ ਕੁਮਾਰ, *ਪੱਛਮੀ ਨੀਤੀ ਸਾਸ਼ਤਰ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੬੭.

੭. Kant, Immanuel, *The Moral Law,* Page 97.

# 'ਪੀਰ ਮੁਰੀਦਾ ਪਿਰਹੜੀ' ਦੀ ਅਨੋਖੀ ਗੌਰਵ-ਗਾਥਾ : ਖਿਦਰਾਣੇ ਦੀ ਜੰਗ

*-ਡਾ. ਜਗਜੀਵਨ ਸਿੰਘ**

ਸੰਨ ੧੬੯੯ ਈ. ਦੀ ਵੈਸਾਖੀ ਵਾਲੇ ਦਿਨ ਹੋਈ ਖ਼ਾਲਸੇ ਦੀ ਸਿਰਜਣਾ ਦੀ ਵੱਡੀ ਇਤਿਹਾਸਿਕ ਅਤੇ ਇਨਕਲਾਬੀ ਘਟਨਾ ਤੋਂ ਬਾਅਦ, ਇਸ 'ਤੀਰਸ ਪੰਥ' ਖਾਲਸੇ ਦਾ ਨਿਆਰਾ ਤੇਜ-ਪ੍ਰਤਾਪ ਅਤੇ ਉਜਾਲਾ (ਸੱਚ ਦਾ ਚਾਨਣ) ਜਿਉਂ-ਜਿਉਂ ਵੱਧ ਪ੍ਰਕਾਸ਼ਮਾਨ ਹੁੰਦਾ ਗਿਆ ਤਿਉਂ-ਤਿਉਂ ਬਾਈਧਾਰ ਦੇ ਪਹਾੜੀ ਰਾਜਿਆਂ ਅਤੇ ਮੁਗ਼ਲ ਹਾਕਮਾਂ ਦਾ ਦਸਮ ਪਾਤਸ਼ਾਹ ਪ੍ਰਤੀ ਈਰਖ਼ਾਲੂ ਰਵੱਈਆ, ਵਿਰੋਧ ਅਤੇ ਘੇਰਾ ਹੋਰ ਵੱਧ ਤਿੱਖਾ, ਹਮਲਾਵਰ ਅਤੇ ਤੰਗ ਹੁੰਦਾ ਗਿਆ। ਫਲਸਰੂਪ ਸੰਨ ੧੭੦੧ ਈਸਵੀ ਦੇ ਅੰਤ ਤੋਂ ਲੈ ਕੇ ਸੰਨ ੧੭੦੪ ਈ. ਦੇ ਮਾਰਚ ਮਹੀਨੇ ਤਕ ਦੁਸ਼ਟ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੇ ਵੱਡੇ-ਵੱਡੇ ਭਾੜੇ ਦੇ ਲਸ਼ਕਰਾਂ ਨੇ ਇੱਕਾ-ਦੁੱਕਾ ਛੋਟੀਆਂ-ਮੋਟੀਆਂ ਮੁੱਠਭੇੜਾਂ ਤੋਂ ਇਲਾਵਾ ਥੋੜ੍ਹੇ-ਥੋੜ੍ਹੇ ਅਰਸੇ ਬਾਅਦ ਸਤਿਗੁਰਾਂ ਦੀ ਸਿਰਲੱਥ ਸੂਰਮਿਆਂ ਦੀ ਅਨੋਖੀ ਪਿਆਰ-ਦੀਵਾਨੀ ਮੁੱਠੀ ਭਰ ਫੌਜ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਚਾਰ ਵੱਡੀਆਂ ਲੜਾਈਆਂ ਲੜੀਆਂ। ਇਨ੍ਹਾਂ ਜੰਗਾਂ ਦੀ ਵਿਸ਼ੇਸ਼ਤਾਈ ਇਹ ਰਹੀ ਕਿ ਚੜ੍ਹ ਕੇ ਆਏ ਮੁਗ਼ਲ ਅਤੇ ਪਹਾੜੀ ਫ਼ੌਜਾਂ ਦੇ ਟਿੱਡੀ ਦਲਾਂ ਨੂੰ ਆਪਣੀ ਵੱਡੀ ਗਿਣਤੀ ਦੇ ਬਾਵਜੂਦ, ਹਰ ਜੰਗ ਵਿਚ ਮੂੰਹ ਦੀ ਖਾਣੀ ਪਈ।

ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੀ ਸੈਨਾ ਜਦੋਂ ਯੁੱਧ ਦੇ ਮੈਦਾਨ ਵਿਚ ਸਤਿਗੁਰਾਂ ਹੱਥੋਂ ਹਾਰ ਜਾਂਦੀ ਤਾਂ ਕੋਈ ਪੇਸ਼ ਚਲਦੀ ਨਾ ਵੇਖ ਆਖਰਕਾਰ ਤਿਲਮਿਲਾ ਕੇ ਉਹ ਅਕਸਰ ਕਈ-ਕਈ ਦਿਨਾਂ ਤਕ ਸ੍ਰੀ ਅਨੰਦਪੁਰ ਸਾਹਿਬ ਨਗਰ ਨੂੰ ਘੇਰ ਕੇ ਬੈਠੀ ਰਹਿੰਦੀ। ਅਜਿਹਾ ਕਰਨ ਪਿੱਛੇ ਉਨ੍ਹਾਂ ਦਾ ਮੰਤਵ ਇਹ ਹੁੰਦਾ ਕਿ ਖ਼ਾਲਸਾਈ ਫ਼ੌਜ ਨੂੰ ਬਾਹਰੋਂ ਕੋਈ ਜੰਗੀ ਮਦਦ ਖਾਸ ਕਰ ਕੇ ਰਸਦ-ਪਾਣੀ ਨਾ ਪਹੁੰਚੇ। ਸਿੱਟੇ ਵਜੋਂ ਭੁੱਖ ਅਤੇ ਪਿਆਸ ਦੇ ਮਾਰੇ ਸਿੰਘਾਂ ਦੇ ਹੌਂਸਲੇ ਪਸਤ ਹੋ ਜਾਣ ਅਤੇ ਉਹ ਆਪਣੇ ਗੁਰੂ ਦਾ ਸਾਥ ਅਰਥਾਤ ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਭੱਜ ਜਾਣ। ਤੁਰਕਾਂ ਅਤੇ ਪਹਾੜੀ ਰਾਜਿਆਂ ਦੀ ਇਸ ਘਟੀਆ ਰਣਨੀਤੀ ਨੇ ਭਾਵੇਂ ਪਹਿਲਾਂ ਵੀ ਕੁਝ ਇਕ ਜੰਗਾਂ ਦੌਰਾਨ ਗੁਰੂ ਦੇ ਪਿਆਰੇ ਸਿੰਘ ਸੂਰਮਿਆਂ ਦੇ ਸਮਰਪਣ ਭਾਵ, ਜ਼ਬਤ, ਸਬਰ, ਸੰਤੋਖ ਅਤੇ ਸਿਦਕ ਦਾ ਕਰੜਾ ਇਮਤਿਹਾਨ ਲਿਆ ਸੀ ਪਰ ਸ੍ਰੀ ਅਨੰਦਪੁਰ ਸਾਹਿਬ ਦੀ ਸਭ ਤੋਂ ਵੱਧ ਲੰਮੇਰੀ, ਅਕਾ ਅਤੇ ਥਕਾ ਕੇ ਰੱਖ ਦੇਣ ਵਾਲੀ ਜੰਗ, ਜੋ ਅੰਦਾਜ਼ਨ ਸੰਨ ੧੭੦੪ ਈ. ਦੇ ਮਈ (ਜੇਠ) ਮਹੀਨੇ ਤੋਂ ਅਰੰਭ ਹੋ, ਉਪਰੰਤ ਰੁਕ-ਰੁਕ ਕੇ ਚੱਲਦੀ ਹੋਈ, ੨੦ ਦਸੰਬਰ, ੧੭੦੪ ਈ. (੦੬ ਪੋਹ, ਸੰਮਤ ੧੭੬੧ ਬਿਕ੍ਰਮੀ)[1] ਅਰਥਾਤ ਸਤਿਗੁਰਾਂ ਦੇ ਸ੍ਰੀ

**ਐਸੋਸੀਏਟ ਪ੍ਰੋਫੈਸਰ, ਪੋਸਟ ਗਰੈਜੂਏਟ ਪੰਜਾਬੀ ਵਿਭਾਗ, ਮਾਤਾ ਗੁਜਰੀ ਕਾਲਜ, .ਫ਼ਤਿਹਗੜ੍ਹ ਸਾਹਿਬ ਮੋ: +੯੧੯੯੧੪੩-੦੧੩੨੮,*

ਅਨੰਦਪੁਰ ਸਾਹਿਬ ਛੱਡਣ ਤਕ ਨਿਰੰਤਰ ਜਾਰੀ ਰਹੀ, ਉਨ੍ਹਾਂ ਦੇ ਸਮਰਪਣ ਭਾਵ, ਪਿਆਰ ਅਤੇ ਸਿੱਖੀ ਸਿਦਕ ਨੂੰ ਪਰਖਣ ਵਾਲੀ ਸਭ ਤੋਂ ਵੱਧ ਕਰੜੀ ਪ੍ਰੀਖਿਆ ਸੀ।

ਇਸ ਜੰਗ ਦੇ ਅਰੰਭ ਸਮੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਹੱਕ-ਸੱਚ ਅਤੇ ਧਰਮ ਲਈ ਆਪਾ ਵਾਰਨ ਵਾਲੇ ਲੱਗਭਗ ੫੦੦੦ ਸਿੰਘ ਸੂਰਮਿਆਂ ਦੀ ਫ਼ੌਜ ਮੌਜੂਦ ਸੀ ਜਦੋਂ ਕਿ ਦੂਜੇ ਪਾਸੇ ਸ੍ਰੀ ਅਨੰਦਪੁਰ ਸਾਹਿਬ ਦੁਆਲੇ ਘੇਰਾ ਘੱਤਣ ਲਈ ਸਮੇਂ ਦੇ ਜ਼ਾਲਮ ਹੁਕਮਰਾਨਾਂ ਦੀ ਹਮਲਾਵਰ ਹੋ ਕੇ ਆਈ ਭਾੜੇ ਦੀ ਮੁਗ਼ਲ ਅਤੇ ਪਹਾੜੀ ਫ਼ੌਜ ਦੀ ਕੁੱਲ ਨਫ਼ਰੀ ਅੰਦਾਜ਼ਨ ਸੱਤ-ਅੱਠ ਲੱਖ ਦੇ ਕਰੀਬ ਸੀ।[੨] ਗਿਣਤੀ ਦੇ ਅਸਾਵੇਂਪਣ ਪੱਖੋਂ ਦੁਨੀਆ ਦੇ ਇਤਿਹਾਸ ਦੀ ਇਹ ਇਕ ਬੇਮਿਸਾਲ ਜੰਗ ਸੀ ਜਿਸ ਵਿਚ ਸਿੰਘਾਂ ਦੇ ਸਿਦਕ ਅਤੇ ਜੁਝਾਰੂਪਣ ਦੀ ਅਜੀਬ ਪਰਖ ਹੋਈ। ਇੱਕ ਮਹੀਨੇ ਦਾ ਯੁੱਧ ਜਦੋਂ ਕੋਈ ਫੈਸਲਾ ਨਾ ਕਰ ਸਕਿਆ ਤਾਂ ਖ਼ਾਲਸੇ ਨੂੰ ਅਕਾਉਣ ਅਤੇ ਥਕਾਉਣ ਦੀ ਰਣਨੀਤੀ ਤਹਿਤ ਦੁਸ਼ਮਣ ਨੇ ਦਮ ਲੈ ਕੇ ਲੜਨਾ ਸ਼ੁਰੂ ਕਰ ਦਿੱਤਾ। ਕਈ-ਕਈ ਦਿਨ ਜੰਗ ਤੋਂ ਬਿਨਾਂ ਬੀਤਣ ਲੱਗੇ ਪਰ ਸ੍ਰੀ ਅਨੰਦਪੁਰ ਸਾਹਿਬ ਦੀ ਨਾਕਾਬੰਦੀ ਦਿਨੋਂ-ਦਿਨ ਵਧੇਰੇ ਮਜ਼ਬੂਤ ਹੁੰਦੀ ਗਈ। ਅਨਾਜ ਦੇ ਜ਼ਖੀਰੇ ਖ਼ਤਮ ਹੋਣ ਲੱਗੇ। ਪਸ਼ੂਆਂ ਲਈ ਚਾਰਾ ਮੁੱਕਣ ਲੱਗਾ। ਘੋੜੇ-ਹਾਥੀ ਭੁੱਖ ਨਾਲ ਮਰਨ ਲੱਗੇ।

ਸਿੰਘ ਸੂਰਮੇ ਰਾਤ ਸਮੇਂ ਦੁਸ਼ਮਣ ਫੌਜਾਂ 'ਤੇ ਅਚਾਨਕ ਹਮਲਾ ਕਰ ਕੇ ਅੰਨ ਅਤੇ ਚਾਰਾ ਕਾਫ਼ੀ ਮਿਕਦਾਰ ਵਿਚ ਖੋਹ ਲਿਆਉਂਦੇ, ਪਰ ਇਸ ਕਾਰਵਾਈ ਵਿਚ ਵੱਡਾ ਜਾਨੀ ਨੁਕਸਾਨ ਵੀ ਹੋ ਰਿਹਾ ਸੀ। ਲਗਾਤਾਰ ਸ਼ਹੀਦੀਆਂ ਕਾਰਨ ਸਿੰਘ ਸੂਰਮਿਆਂ ਦੀ ਗਿਣਤੀ ਦਿਨੋਂ-ਦਿਨ ਘੱਟ ਰਹੀ ਸੀ। ਅੱਸੂ ਮਹੀਨੇ ਦੇ ਅਖੀਰ ਤਕ ਸ੍ਰੀ ਅਨੰਦਪੁਰ ਸਾਹਿਬ ਅੰਦਰ ਲੱਗਭਗ ੨੦੦੦ ਸਿੰਘ ਸੂਰਮੇ ਹੀ ਬਚੇ ਸਨ। ਜਦੋਂ ਕੁਝ ਸਿੰਘ ਭੁੱਖ-ਤ੍ਰੇਹ ਅਤੇ ਲਗਾਤਾਰ ਜੰਗ ਕਰਨ ਕਰਕੇ ਡਾਢੇ ਨਿਢਾਲ ਅਤੇ ਕਮਜ਼ੋਰ ਪੈ ਗਏ ਤਾਂ ਉਨ੍ਹਾਂ ਦੇ ਮਜ਼ਬੂਤ ਮਨ ਅਤੇ ਇਰਾਦੇ ਵੀ ਵਕਤੀ ਤੌਰ 'ਤੇ ਡੋਲ ਗਏ, ਡਗਮਗਾ ਗਏ। ਕਮਜ਼ੋਰ ਮਨਾਂ ਅੰਦਰ ਸ੍ਰੀ ਅਨੰਦਪੁਰ ਸਾਹਿਬ ਅਰਥਾਤ ਸਤਿਗੁਰਾਂ ਨੂੰ ਛੱਡਣ ਦਾ ਖ਼ਿਆਲ ਭਾਰੂ ਹੋ ਗਿਆ ਪਰ ਇਸ ਨੂੰ ਇਕਦਮ ਉਨ੍ਹਾਂ ਦੀ ਰੂਹ ਦਾ ਹੁੰਗਾਰਾ ਨਾ ਮਿਲਿਆ। ਕੁਝ ਦਿਨਾਂ ਤਕ ਸਾਰੇ ਦੁਬਿਧਾ ਵਿਚ ਪਏ ਰਹੇ। ਉਪਰੰਤ ਕੋਈ ਪੇਸ਼ ਚੱਲਦੀ ਨਾ ਵੇਖ ਆਖਰਕਾਰ ਇਕੱਠੇ ਹੋ ਕੇ ਸਤਿਗੁਰਾਂ ਸਨਮੁਖ ਆਏ ਅਤੇ ਗ਼ਲ ਵਿਚ ਪੱਲਾ ਪਾ ਕੇ, ਸਿਰ ਨਿਵਾ ਕੇ ਖਲੋ ਗਏ। ਕਿਸੇ ਵਿਚ ਕੁਝ ਬੋਲਣ ਦੀ ਹਿੰਮਤ ਨਹੀਂ ਸੀ। ਜਾਣੀਜਾਣ ਸਤਿਗੁਰਾਂ ਕੁਝ ਪਲ ਉਡੀਕਣ ਪਿੱਛੋਂ ਇਸ ਪ੍ਰਕਾਰ ਇਕੱਠੇ ਹੋ ਕੇ ਆਉਣ ਦਾ ਕਾਰਨ ਪੁੱਛਿਆ ਤਾਂ ਮੋਹਰੀ ਸਿੰਘ (ਭਾਈ ਮਹਾਂ ਸਿੰਘ) ਨੇ ਤਰਲਾ ਲੈਂਦਿਆਂ ਜੋਦੜੀ ਕੀਤੀ, "ਸੱਚੇ ਪਾਤਸ਼ਾਹ ਜੀ, ਅਸਾਂ ਘਰਾਂ ਨੂੰ ਜਾਣਾ ਹੈ, ਸਾਥੋਂ ਹੁਣ ਹੋਰ ਲੜ ਨਹੀਂ ਹੁੰਦਾ!"

ਆਪਣੇ ਨਾਦੀ ਪੁੱਤਰਾਂ (ਖ਼ਾਲਸੇ) ਨੂੰ ਆਪਣੇ ਬਿੰਦੀ ਪੁੱਤਰਾਂ (ਚਾਰ ਸਾਹਿਬਜ਼ਾਦਿਆਂ) ਨਾਲੋਂ ਵੀ ਵੱਧ ਮੁਹੱਬਤ ਕਰਨ ਵਾਲੇ ਸਤਿਗੁਰਾਂ ਲਈ ਇਹ ਪਲ ਬੜੇ ਵੈਰਾਗ ਅਤੇ ਉਦਾਸ ਕਰਨ ਵਾਲੇ ਸਨ। ਕਲਗੀਆਂ ਵਾਲੇ ਪਾਤਸ਼ਾਹ ਨੇ ਵੱਡੇ ਰਹਿਮ ਨਾਲ, ਭੁੱਖ ਹੱਥੋਂ ਹਾਰੇ ਆਪਣੇ ਪਿਆਰੇ (ਸਿੰਘਾਂ) ਵੱਲ ਤੱਕਿਆ, ਉਪਰੰਤ ਕੁਝ ਸਮਾਂ ਖਾਮੋਸ਼ ਰਹਿਣ ਪਿਛੋਂ

ਭਰੇ ਮਨ ਨਾਲ ਕਿਸੇ ਦੈਵੀ ਉਦਾਸੀ ਵਿਚ ਬਚਨ ਕੀਤਾ, "ਬੇਸ਼ਕ ਚਲੇ ਜਾਓ, ਪਰ ਜਾਂਦੇ ਜਾਂਦੇ ਗੁਰੂ-ਮੁਰੀਦ ਦਾ ਪਿਆਰ ਤੋੜਨ ਦੀ ਯਾਦ ਜਾਂ ਨਿਸ਼ਾਨੀ ਵਜੋਂ ਇੱਕ 'ਬੇ-ਦਾਵਾ' ਸਾਨੂੰ ਲਿਖ ਕੇ ਦੇ ਜਾਵੋ।" ਪਿਆਰ ਦੇ ਅਟੁੱਟ ਬੰਧਨ ਦੀ ਉਚੇਰੀ ਸਮਝ ਅਤੇ ਇਸ ਵਿਚਲੇ ਦਾਅਵੇ, ਅਧਿਕਾਰ, ਅਪਣੱਤ ਅਤੇ ਹੱਕ ਦੇ ਭਾਵਾਂ ਨਾਲ ਲਬਰੇਜ਼ ਸਤਿਗੁਰਾਂ ਦੇ ਇਹ ਅਤਿ ਗਹਿਰੇ ਅਤੇ ਭਾਵਪੂਰਤ ਭਾਵੁਕ ਬੋਲ ਜਿਵੇਂ ਹੀ ਮਹਾਂ ਸਿੰਘ ਦੇ ਕੰਨੀਂ ਪਏ, ਉਸ ਦਾ ਸਾਰਾ ਸਰੀਰ ਪ੍ਰਚੰਡ ਪਿਆਰ ਵਿਲਕਣੀ ਨਾਲ ਕੰਬ ਉਠਿਆ, ਥਰਥਰਾ ਉੱਠਿਆ, ਵੈਰਾਗ ਵਿਚ ਆਈ ਰੂਹ ਕੁਰਲਾ ਉਠੀ। ਅਤਿ ਘਬਰਾਏ ਹੋਏ ਨੇ ਨੀਰ ਭਰੀਆਂ ਅੱਖਾਂ ਨਾਲ ਰੋਂਦਿਆਂ, ਗਿੜਗਿੜਾਉਂਦਿਆਂ ਪੁੱਛਿਆ, "ਬੇ-ਦਾਵਾ! ਸੱਚੇ ਪਾਤਸ਼ਾਹ ਕੀ ਪਏ ਆਖਦੇ ਹੋ।" ਘਿੱਗੀ ਬੱਝੀ ਵੇਖ, ਹਜ਼ੂਰ ਪਾਤਸ਼ਾਹ ਨੇ ਪਿਤਾ ਵਾਂਗ ਭਾਈ ਮਹਾਂ ਸਿੰਘ ਦੀ ਪਿੱਠ 'ਤੇ ਹੱਥ ਫੇਰਿਆ। ਉਪਰੰਤ ਪੂਰੇ ਅਪਣਤ ਅਤੇ ਅਧਿਕਾਰ ਭਾਵ ਨਾਲ ਬਚਨ ਕੀਤਾ, "ਪਿਆਰੇ ਖ਼ਾਲਸਾ ਜੀ! ਸਾਡਾ ਕਹਿਣਾ ਹੈ ਕਿ ਤੁਸੀਂ ਸਾਰੇ ਜੀ ਸਦਕੇ ਚਲੇ ਜਾਓ, ਪਰ ਜਾਣ ਤੋਂ ਪਹਿਲਾਂ ਗੁਰੂ-ਸ਼ਿਸ਼ ਦੇ ਮੁਕੱਦਸ ਪਿਆਰ-ਸੰਬੰਧ ਨੂੰ ਤੋੜਨ ਅਰਥਾਤ ਪਿਆਰ/ਰਿਸ਼ਤੇ ਦੇ ਦਾਅਵੇ ਨੂੰ ਛੱਡਣ ਦੇ ਨਿਸ਼ਾਨ, ਚਿੰਨ੍ਹ ਜਾਂ ਸਬੂਤ ਵਜੋਂ ਮੈਨੂੰ ਇਕ ਕਾਗਜ਼ ਉੱਤੇ ਇਹ ਸ਼ਬਦ ਲਿਖ ਕੇ, ਦਸਤਖ਼ਤ ਕਰ ਕੇ ਦੇ ਜਾਵੋ ਕਿ "ਅੱਜ ਤੋਂ ਤੁਸੀਂ ਸਾਡੇ ਗੁਰੂ ਨਹੀਂ ਅਤੇ ਅਸੀਂ ਤੁਹਾਡੇ ਸਿੱਖ ਨਹੀਂ।"

ਸਤਿਗੁਰਾਂ ਦੇ ਉਪਰੋਕਤ ਡਾਢੇ ਵੈਰਾਗਮਈ ਅਤੇ ਰਮਜ਼ਮਈ ਬਚਨ ਸੁਣ ਭਾਈ ਮਹਾਂ ਸਿੰਘ ਅਤੇ ਉਸ ਦੇ ਬਾਕੀ ੩੯ ਸਾਥੀ ਗਹਿਰੀ ਦਿਲਗੀਰੀ ਅਤੇ ਬੇਗਾਨਗੀ ਦੀ ਅਵਸਥਾ ਵਿਚ ਕੁਝ ਸਮਾਂ ਸੋਚਾਂ ਵਿਚ ਡੁੱਬੇ ਰਹੇ, ਉਪਰੰਤ ਪਤਾ ਨਹੀਂ ਅਕਾਲ ਪੁਰਖ ਪਰਮਾਤਮਾ ਦੇ ਕਿਹੜੇ ਇਲਾਹੀ ਹੁਕਮ ਵਿਚ ਇੱਕ (ਭਾਈ ਮਹਾਂ ਸਿੰਘ) ਨੇ ਜਿਗਰਾ ਕਰ ਕੇ ਕਾਗਜ਼ ਉੱਪਰ ਇਹ ਲਫ਼ਜ਼ ਲਿਖੇ, ਫਿਰ ਸਾਰਿਆਂ ਨੇ ਵਾਰੋ-ਵਾਰੀ ਭਰੇ ਮਨਾਂ ਅਤੇ ਕੰਬਦੇ ਹੱਥਾਂ ਨਾਲ ਇਸ ਉੱਪਰ ਆਪਣੇ ਦਸਤਖ਼ਤ ਕੀਤੇ ਅਤੇ ਹਜ਼ੂਰ ਨੂੰ ਦੇ ਕੇ ਚੁੱਪ-ਚਾਪ ਸ੍ਰੀ ਅਨੰਦਪੁਰ ਸਾਹਿਬ ਤੋਂ ਵਿਦਾ ਹੋ ਗਏ। ੪੦ ਬਹੁਤ ਹੀ ਪਿਆਰੇ ਮੁਰੀਦਾਂ (ਸਿੰਘਾਂ) ਦੁਆਰਾ ਬੇ-ਦਾਵਾ ਦੇ ਕੇ ਤੁਰ ਜਾਣ ਦੀ ਘਟਨਾ, ਮੁਰੀਦ-ਪਿਆਰ ਵਿਚ ਗੁੱਧੇ, ਅਤਿ ਸੁਹਿਰਦ ਅਤੇ ਸੰਵੇਦਨਸ਼ੀਲ ਸਤਿਗੁਰਾਂ ਲਈ, ਨਿਰਸੰਦੇਹ ਇਕ ਅਸਹਿ ਸਦਮੇ ਵਾਂਗ ਸੀ ਪਰ ਬਹੁਤ ਹੀ ਵੱਡੇ ਜਿਗਰੇ ਵਾਲੇ ਬਖ਼ਸ਼ਣਹਾਰ ਪਾਤਸ਼ਾਹ ਨੇ ਇਸ ਨੂੰ ਰੱਬੀ ਰਜ਼ਾ ਜਾਣਦਿਆਂ ਚੁੱਪ-ਚਾਪ ਆਪਣੇ ਸੀਨੇ 'ਤੇ ਜਰ ਲਿਆ।

ਦੂਜੇ ਪਾਸੇ ਗੁਰੂ ਦੇ ਮੁਰੀਦਾਂ ਲਈ ਇਹ ਘਟਨਾ ਮੁਕਾਬਲਤਨ ਬਹੁਤ ਜ਼ਿਆਦਾ ਨਾਖੁਸ਼ਗਵਾਰ ਅਤੇ ਕਸ਼ਟਦਾਇਕ ਸੀ। ਸਤਿਗੁਰਾਂ ਦੇ ਵਿਛੋੜੇ ਨੇ ਉਨ੍ਹਾਂ ਦੇ ਹਿਰਦਿਆਂ ਨੂੰ ਧੁਰ ਅੰਦਰੋਂ ਜ਼ਖ਼ਮੀ ਕਰ ਦਿੱਤਾ ਸੀ। ਉਦਾਸੀ ਅਤੇ ਦਿਲਗੀਰੀ ਦੇ ਭਾਵ ਮਨਾਂ 'ਤੇ ਤਾਰੀ ਸਨ। ਉੱਪਰੋਂ ਗੁਰਾਂ ਦੇ ਵਿਛੋੜੇ ਦੇ ਤਿੱਖੇ ਤੀਰਾਂ ਨਾਲ ਵਿੰਨ੍ਹੇ ਇਹ ਸਿੰਘ ਜਦੋਂ ਆਪੋ-ਆਪਣੇ ਘਰੀਂ ਪਹੁੰਚੇ ਤਾਂ ਸਾਰਾ ਘਟਨਾਕ੍ਰਮ ਪਤਾ ਲੱਗਣ 'ਤੇ ਘਰ ਦੇ ਕਿਸੇ ਜੀਅ ਨੇ ਵੀ ਉਨ੍ਹਾਂ ਦੀ ਕੀਤੀ ਨੂੰ ਚੰਗਾ ਨਾ ਜਾਣਿਆ। ਸਭਨਾਂ ਇਹੋ ਆਖਿਆ ਕਿ ਤੁਸਾਂ ਚੰਗਾ ਨਹੀਂ ਕੀਤਾ। ਘਰਦਿਆਂ ਵਿਸ਼ੇਸ਼ ਕਰਕੇ ਇਸਤਰੀਆਂ ਵੱਲੋਂ ਦਿੱਤੇ ਮਿਹਣਿਆਂ ਨੇ ਉਨ੍ਹਾਂ

ਦੇ ਮਨਾਂ ਅੰਦਰ ਕਮਜ਼ੋਰ ਹੋਣ ਤੋਂ ਇਲਾਵਾ ਅਪਰਾਧ-ਭਾਵ, ਸਵੈ-ਗਿਲਾਨੀ ਅਤੇ ਪਛਤਾਵੇ ਦਾ ਐਸਾ ਤਿੱਖਾ ਖੌਰੂ ਪਾਇਆ ਕਿ ਉਨ੍ਹਾਂ ਦੇ ਪਹਿਲਾਂ ਤੋਂ ਹੀ ਉਦਾਸ ਅਤੇ ਦਿਲਗੀਰ ਮਨ ਕੁਰਲਾ ਉੱਠੇ, ਤੜਫ਼ ਉੱਠੇ। ਸਾਰੇ ਭੁੱਬਾਂ ਮਾਰ-ਮਾਰ ਕੇ ਰੋਏ।

ਜਿਵੇਂ-ਜਿਵੇਂ ਸ੍ਰੀ ਅਨੰਦਪੁਰ ਸਾਹਿਬ ਦੇ ਉਜਾੜੇ, ਪਰਵਾਰ ਵਿਛੋੜੇ, ਚਾਰੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ, ਮਾਛੀਵਾੜੇ ਦੇ ਜੰਗਲਾਂ ਵਿਚ ਕਲਗੀਆਂ ਵਾਲੇ ਪਾਤਸ਼ਾਹ ਦੀ ਵੈਰਾਗਮਈ ਅਵਸਥਾ ਆਦਿ ਦੇ ਦੁਖਦਾਈ ਸਮਾਚਾਰ ਇਨ੍ਹਾਂ ਸਿੰਘਾਂ ਦੇ ਕੰਨੀਂ ਪਏ ਤਿਵੇਂ-ਤਿਵੇਂ ਵਿਛੋੜੇ ਅਤੇ ਪਸ਼ਚਾਤਾਪ ਦਾ ਭਾਵ ਹੋਰ ਪ੍ਰਚੰਡ ਹੁੰਦਾ ਗਿਆ। ਸਮੇਂ ਦੇ ਵੇਗ ਨਾਲ ਸਹਿਜੇ-ਸਹਿਜੇ ਵਿਛੋੜੇ ਦੀ ਪ੍ਰਚੰਡ ਅਗਨ ਨੇ ਜਿੱਥੇ ਇੱਕ ਪਾਸੇ ਸਤਿਗੁਰਾਂ ਪ੍ਰਤੀ ਉਨ੍ਹਾਂ ਦੇ ਪਿਆਰ ਅਤੇ ਵੈਰਾਗ ਨੂੰ ਡਾਢਾ ਨਿਖਾਰ ਦਿੱਤਾ ਉੱਥੇ ਬੇ-ਮੁੱਖ ਹੋਣ ਦੇ ਗੁਨਾਹ ਦੇ ਸ਼ਿੱਦਤੀ ਅਹਿਸਾਸ ਅਤੇ ਪਛਤਾਵੇ ਦੇ ਨਿਰਮਲ ਹੰਝੂਆਂ ਨਾਲ ਮੁੜ ਤਰੋ-ਤਾਜ਼ਾ ਅਤੇ ਉੱਜਵਲ ਹੋਏ ਉਨ੍ਹਾਂ ਦੇ ਹਿਰਦਿਆਂ ਅੰਦਰ ਸਤਿਗੁਰਾਂ ਨੂੰ ਮਿਲਣ ਦੀ ਤਾਂਘ ਵੀ ਜ਼ੋਰ ਫੜਨ ਲੱਗੀ।

ਸਿੱਖਾਂ ਦੀ ਅੰਤਰ-ਆਤਮਾ ਵਿਚ ਵਾਪਰੇ ਵਿਗਾਸ ਅਤੇ ਇਨਕਲਾਬ ਵਾਲੇ ਏਸ ਬੇਹੱਦ ਸਿਰਜਣਾਤਮਕ ਮਾਹੌਲ ਵਿਚ ਸਤਿਗੁਰਾਂ ਦੇ ਪਿਆਰ ਵਿਚ ਰੰਗੀ ਮਾਈ ਭਾਗੋ ਜੀ ਦੀ ਉੱਦਮੀ ਬਿਰਤੀ ਅਤੇ ਪ੍ਰਭਾਵਸ਼ਾਲੀ ਪ੍ਰੇਰਨਾ ਨੇ, ਸੋਨੇ 'ਤੇ ਸੁਹਾਗੇ ਵਾਲਾ ਕਾਰਜ ਕੀਤਾ। ਉਸ ਨੇ ਇੱਕ ਪ੍ਰਕਾਰ ਨਾਲ ਇਨ੍ਹਾਂ ਸਿੱਖਾਂ ਦੀ ਆਪਣੇ ਸਤਿਗੁਰ ਨਾਲੋਂ ਟੁੱਟੀ ਪ੍ਰੀਤ ਨੂੰ ਮੁੜ ਜੋੜਨ ਤੋਂ ਇਲਾਵਾ ਉਨ੍ਹਾਂ ਨੂੰ ਸਤਿਗੁਰਾਂ ਦੀ ਪਿਆਰ ਭਰੀ ਤੱਕਣੀ ਅਤੇ ਅਪਾਰ ਬਖ਼ਸ਼ਿਸ਼ ਅਰਥਾਤ ਮੁਕਤੀ ਦੀ ਦਾਤ ਦੇ ਹੱਕਦਾਰ ਬਣਾਉਣ ਦਾ ਰਾਹ ਵੀ ਪੱਧਰਾ ਕੀਤਾ। ਫਲਸਰੂਪ ੪੦ ਸਿੰਘਾਂ ਨੇ ਹੋਈ ਭੁੱਲ ਨੂੰ ਬਖ਼ਸ਼ਾਉਣ ਹਿੱਤ ਸਤਿਗੁਰਾਂ ਨੂੰ ਮਿਲਣ ਅਤੇ ਨਾਲ ਹੀ ਜ਼ਾਲਮ ਮੁਗ਼ਲ ਹਕੂਮਤ ਵਿਰੁੱਧ ਵਿੱਢੇ ਸੰਘਰਸ਼ ਵਿਚ ਉਨ੍ਹਾਂ ਦਾ ਮਰਦੇ ਦਮ ਤਕ ਸਾਥ ਦੇਣ ਦਾ ਦ੍ਰਿੜ੍ਹ ਫੈਸਲਾ ਕੀਤਾ। ਉਨ੍ਹਾਂ ਨੂੰ ਖ਼ਬਰ ਮਿਲੀ ਕਿ ਕਲਗੀਆਂ ਵਾਲੇ ਪਾਤਸ਼ਾਹ ਇਨ੍ਹੀਂ ਦਿਨੀਂ ਮਾਲਵੇ ਦੇ ਇਲਾਕੇ ਵਿਚ ਦੀਨੇ ਪਿੰਡ ਠਹਿਰੇ ਹੋਏ ਹਨ ਅਤੇ ਮੁਗ਼ਲ ਫ਼ੌਜ ਬੜੀ ਬੁਰੀ ਤਰ੍ਹਾਂ ਉਨ੍ਹਾਂ ਦੇ ਪਿੱਛੇ ਲੱਗੀ ਹੋਈ ਹੈ, ਕਿਸੇ ਸਮੇਂ ਵੀ ਸ਼ਾਹੀ ਫ਼ੌਜ ਨਾਲ ਉਨ੍ਹਾਂ ਦੇ ਟਾਕਰੇ ਹੋ ਸਕਦੇ ਹਨ। ੪੦ ਸਿੰਘਾਂ ਦੇ ਹਥਿਆਰਬੰਦ ਜਥੇ ਨੇ ਭਾਈ ਮਹਾਂ ਸਿੰਘ ਦੀ ਕਮਾਨ ਹੇਠ ਕਮਰਕੱਸੇ ਕਰ ਕੇ ਅਰਦਾਸ ਕੀਤੀ ਅਤੇ ਫਿਰ ਮਾਝੇ ਦੇ ਇਲਾਕੇ ਤੋਂ ਦੀਨੇ ਪਿੰਡ ਵੱਲ ਕੂਚ ਕਰ ਦਿੱਤਾ।

ਉੱਧਰ ਫਤਿਹ ਦੀ ਮਹਾਨ ਇਤਿਹਾਸਿਕ ਚਿੱਠੀ 'ਜ਼ਫ਼ਰਨਾਮਾ' ਦੀ ਰਚਨਾ ਵਾਲੇ ਪਿੰਡ ਦੀਨੇ ਵਿਖੇ ਚੌਧਰੀ ਸ਼ਮੀਰ ਪਾਸ ਆਪਣੀ ਠਾਹਰ ਦੇ ਆਖਰੀ ਦਿਨਾਂ ਵਿਚ ਸਤਿਗੁਰਾਂ ਨੂੰ ਆਪਣੇ ਵਸੀਲਿਆਂ ਤੋਂ ਪਤਾ ਲੱਗਾ ਕਿ ਸਰਹਿੰਦ ਦੇ ਜਾਬਰ ਸੂਬੇਦਾਰ ਵਜ਼ੀਰ ਖ਼ਾਂ ਨੂੰ ਉਨ੍ਹਾਂ ਦੇ ਦੀਨੇ ਟਿਕੇ ਹੋਣ ਦੀ ਖ਼ਬਰ ਮਿਲ ਗਈ ਹੈ ਅਤੇ ਉਹ ਉਨ੍ਹਾਂ ਨੂੰ ਹੱਥੋਂ-ਹੱਥੀ ਗ੍ਰਿਫਤਾਰ ਕਰਨ ਦੇ ਮਨਸ਼ੇ ਨਾਲ ਪੰਜ ਹਜ਼ਾਰ ਦੇ ਕਰੀਬ ਘੋੜ ਸਵਾਰ ਫੌਜ ਲੈ ਕੇ ਦੀਨੇ ਪਿੰਡ ਵੱਲ ਵਧਿਆ ਆ ਰਿਹਾ ਹੈ।

ਪਿਆਰ ਵਾਂਗ ਜੰਗ ਦੀ ਅਨੋਖੀ ਮਰਯਾਦਾ ਦੀ ਪਾਲਣਾ ਨੂੰ ਵੱਡੀ ਮਹੱਤਤਾ ਅਤੇ

ਤਵੱਜੋ ਪ੍ਰਦਾਨ ਕਰਨ ਵਾਲੇ ਅਤੇ ਯੁੱਧ-ਨੀਤੀ ਦੇ ਮਾਹਰ ਸਤਿਗੁਰਾਂ ਨੇ ਅਬਾਦੀ ਵਾਲੇ ਇਲਾਕੇ ਵਿਚ ਜੰਗ ਕਰਨਾ ਉੱਚਿਤ ਨਾ ਜਾਣਿਆ। ਜੰਗ ਲਈ ਮਾਲਵੇ ਦੇ ਰੋਹੀ ਬੀਆਬਾਨ ਜੰਗਲ ਵਿਚ ਕਿਸੇ ਖੁਲ੍ਹੀ ਅਤੇ ਢੁੱਕਵੀਂ ਥਾਂ ਦੀ ਤਲਾਸ਼ ਦੇ ਉਚੇਰੇ ਮਕਸਦ ਨੂੰ ਮੁੱਖ ਰੱਖਦਿਆਂ, ਉਨ੍ਹਾਂ ਦੀਨਾ ਪਿੰਡ ਛੱਡਣ ਦਾ ਫੈਸਲਾ ਕਰ ਲਿਆ। ਦੀਨੇ ਤੋਂ ਚੱਲਣ ਸਮੇਂ ਨੀਲੇ ਬਾਣੇ ਵਿਚ ਸੁਸੱਜਿਤ ਅਤੇ ਹਥਿਆਰਬੰਦ ਹੋ ਕੇ ਘੋੜੇ 'ਤੇ ਅਸਵਾਰ ਕਲਗੀਆਂ ਵਾਲੇ ਪ੍ਰੀਤਮ ਦੇ ਨਾਲ ਭਾਈ ਮਾਨ ਸਿੰਘ ਅਤੇ ਜਾਨ 'ਤੇ ਖੇਡ ਜਾਣ ਵਾਲੇ ਬਹੁਤ ਸਾਰੇ ਨਵੇਂ ਸਜੇ ਅੰਮ੍ਰਿਤਧਾਰੀ ਸਿੰਘ ਸੂਰਮੇ ਵੀ ਘੋੜਿਆਂ 'ਤੇ ਸਵਾਰ ਸਨ। ਇਸ ਤੋਂ ਇਲਾਵਾ ਤਨਖ਼ਾਹ 'ਤੇ ਭਰਤੀ ਕੀਤੇ ਬਹੁਤ ਸਾਰੇ ਜਵਾਨ ਤੋੜੇਦਾਰ ਬੰਦੂਕਾਂ, ਸ਼ਸਤਰਾਂ ਅਤੇ ਅਸਲੇ ਸਹਿਤ ਗੁਰੂ ਜੀ ਦੇ ਹਮ-ਸਫ਼ਰ ਸਨ। ਜਲਾਲ, ਭਗਤਾ ਆਦਿ ਪਿੰਡਾਂ ਵਿੱਚੋਂ ਗੁਜ਼ਰਨ ਉਪਰੰਤ ਗੁਰੂ ਜੀ ਕੋਟ-ਕਪੂਰੇ ਦੀ ਧਰਤੀ 'ਤੇ ਜਾ ਪਹੁੰਚੇ। ਇਸੇ ਸਮੇਂ ਦੌਰਾਨ ਦੂਜੇ ਪਾਸੇ ੪੦ ਮਝੈਲ ਸਿੰਘਾਂ ਅਤੇ ਝਬਾਲ ਦੀ ਮਾਈ ਭਾਗੋ ਜੀ ਦਾ ਜਥਾ ਜਦੋਂ ਦੀਨੇ ਪਿੰਡ ਪੁੱਜਿਆ ਤਾਂ ਸਤਿਗੁਰੂ ਜੀ ਉੱਥੋਂ ਨਿਕਲ ਚੁੱਕੇ ਸਨ। ਸਤਿਗੁਰਾਂ ਦੇ ਦੀਦਾਰ ਦੀ ਤੀਖਣ ਪਿਆਸ ਨੂੰ ਹਿਰਦੇ ਵਿਚ ਵਸਾ, ਉਹ ਸਤਿਗੁਰਾਂ ਦੇ ਰਾਹਾਂ ਦੀ ਧੂੜ ਉੱਤੇ ਪਿੱਛੇ-ਪਿੱਛੇ ਤੁਰਦੇ ਗਏ ਪਰ ਵੱਖ-ਵੱਖ ਪੜਾਵਾਂ 'ਤੇ ਕਿਤੇ ਵੀ ਸਤਿਗੁਰਾਂ ਦੇ ਨੇੜ੍ਹੇ ਅਤੇ ਸਨਮੁਖ ਹੋਣ ਦਾ ਜਿਗਰਾ ਨਾ ਜੁਟਾ ਸਕੇ। ਉਹ ਦੂਰੋਂ ਹੀ ਇੱਕ ਓਹਲੇ ਜਿਹੇ ਵਾਲੀ ਵਿੱਥ ਤੋਂ ਗੁਰੂ ਜੀ ਦਾ ਦੀਦਾਰ ਕਰਦੇ, ਬਲਿਹਾਰੇ ਜਾਂਦੇ ਅਤੇ ਰੋ ਪੈਂਦੇ।

ਉਧਰ ਕੋਟ ਕਪੂਰੇ ਤੋਂ ਅਗਾਂਹ ਸੱਚੇ ਪਾਤਸ਼ਾਹ ਦਾ ਕਾਫ਼ਲਾ ਢਿੱਲਵਾਂ ਕਲਾਂ, ਜੈਤੋ, ਸੁਨੀਆਰ ਅਤੇ ਰਾਮੇਆਣਾ ਹੁੰਦਾ ਹੋਇਆ ਖਿਦਰਾਣੇ ਵੱਲ ਨੂੰ ਤੁਰ ਪਿਆ। ਰਾਮੇਆਣਾ ਤੋਂ ਤੁਰਨ ਵੇਲੇ ਤਕ, ਸਤਿਗੁਰਾਂ ਦੀ ਫ਼ੌਜ ਵਿਚ ਅੰਦਾਜ਼ਨ ਸੌ ਤੋਂ ਵੱਧ ਹੋਰ ਸੱਚੇ-ਸੁੱਚੇ ਬੰਦਗੀ ਵਾਲੇ ਸਿੰਘ ਜੁੜ ਚੁੱਕੇ ਸਨ। ਇਵੇਂ ਕੁੱਲ ਮਿਲਾ ਕੇ ਤੇਗਾਂ, ਤੀਰ-ਕਮਾਨਾਂ ਅਤੇ ਬੰਦੂਕਾਂ ਨਾਲ ਲੈਸ ਤਕਰੀਬਨ ੫੦੦ ਸ਼ਰਧਾਵਾਨ ਸਿੰਘ-ਸੂਰਮਿਆਂ ਦੀ ਘੋੜ-ਸਵਾਰ ਫ਼ੌਜ ਸਤਿਗੁਰਾਂ ਦੀ ਕਮਾਨ ਹੇਠ ਮੌਜੂਦ ਸੀ। ਰਾਮੇਆਣਾ ਤੋਂ ਚੱਲ ਕੇ ਜਦੋਂ ਸਤਿਗੁਰਾਂ ਦਾ ਜਥਾ ਖਿਦਰਾਣੇ ਦੀ ਢਾਬ ਵਾਲੇ ਸਥਾਨ 'ਤੇ ਪੁੱਜਾ ਤਾਂ ਜੰਗੀ ਨਜ਼ਰੀਏ ਤੋਂ ਮੁਗ਼ਲਾਂ ਨੂੰ ਕਰਾਰੀ ਟੱਕਰ ਦੇਣ ਹਿੱਤ, ਸਤਿਗੁਰਾਂ ਨੂੰ ਇਹ ਥਾਂ ਡਾਢੀ ਜੱਚ ਗਈ। ਇੰਨੇ ਚਿਰ ਨੂੰ ਸਤਿਗੁਰਾਂ ਨੂੰ ਆਪਣੇ ਖੁਫ਼ੀਆ ਤੰਤਰ ਤੋਂ ਇਹ ਕੰਨਸੋਅ ਮਿਲੀ ਕਿ ਵਜ਼ੀਰ ਖ਼ਾਂ ਦੀ ਫ਼ੌਜੀ ਵਹੀਰ ੨-੪ ਕੋਹ ਦੀ ਵਿੱਥ 'ਤੇ ਉਨ੍ਹਾਂ ਦੀ ਪੈੜ ਨੱਪਦੀ ਆ ਰਹੀ ਹੈ। ਮੌਕਾ ਸੰਭਾਲਦਿਆਂ ਸੈਨਾਪਤੀ-ਗੁਰੂ ਜੀ ਨੇ ਤੁਰੰਤ ਢਾਬ ਅਤੇ ਉਸ ਦੇ ਆਲੇ-ਦੁਆਲੇ ਵਾਲੇ ਸਾਰੇ ਥਾਂ ਦਾ ਬੜੇ ਗਹੁ ਨਾਲ ਜਾਇਜ਼ਾ ਲਿਆ। ਉਪਰੰਤ ਇਸ ਥਾਂ ਦੇ ਅਗਲੇ ਪਾਸੇ ਕੁਝ ਦੂਰੀ 'ਤੇ ਸਥਿਤ ਉੱਚੀ ਟਿੱਬੀ (ਇਹ ਉਹ ਪਵਿੱਤਰ ਇਤਿਹਾਸਿਕ ਸਥਾਨ ਹੈ ਜਿੱਥੇ ਅੱਜਕੱਲ ਗੁਰਦੁਆਰਾ ਟਿੱਬੀ ਸਾਹਿਬ ਸੁਭਾਇਮਾਨ ਹੈ) 'ਤੇ ਜਾ ਡੇਰਾ ਲਾਇਆ। ਦੁਸ਼ਮਣਾਂ ਨੂੰ ਕਰਾਰੇ ਹੱਥੀਂ ਨਿਪਟਣ ਦੀ ਪੂਰੀ ਮੋਰਚੇਬੰਦੀ ਅਤੇ ਵਿਉਂਤਬੱਧੀ ਕੀਤੀ ਗਈ। ਜਿਸ ਤਹਿਤ ਸਿੰਘਾਂ ਦੀਆਂ ਵੱਖ-ਵੱਖ ਟੋਲੀਆਂ ਢਾਬ ਦੇ ਨਾਲ ਲੱਗਦੀਆਂ ਛੋਟੀਆਂ-ਛੋਟੀਆਂ ਟਿੱਬੀਆਂ ਅਤੇ ਮਿੱਟੀ ਦੀਆਂ ਢੇਰੀਆਂ ਉੱਤੇ ਖੜੇ ਝਾੜਾਂ ਪਿੱਛੇ ਓਟਾਂ

ਬਣਾ ਕੇ, ਦੁਸ਼ਮਣ ਦੇ ਆਉਣ ਦੀ ਉਡੀਕ ਵਿਚ, ਸ਼ਹਿ ਲਾ ਕੇ ਬੈਠ ਗਈਆਂ। ਸਾਰੀ ਤਿਆਰੀ ਪਿੱਛੋਂ, ਉੱਚੀ ਟਿੱਬੀ 'ਤੇ ਤਸੱਲੀ ਨਾਲ ਬਿਰਾਜੇ ਕਾਮਲ ਸੈਨਾਪਤੀ ਸਤਿਗੁਰਾਂ ਨੇ ਧਿਆਨ ਨਾਲ ਵੇਖਿਆ ਕਿ ਏਸ ਥਾਂ ਤੋਂ ਢਾਬ ਦਾ ਪੂਰਾ ਇਲਾਕਾ ਉਨ੍ਹਾਂ ਦੇ ਤੀਰਾਂ ਦੀ ਮਾਰ ਹੇਠਾਂ ਹੈ।

ਏਨੇ ਨੂੰ ਸਤਿਗੁਰਾਂ ਦੀ ਪਿਆਰ-ਡੋਰ ਵਿਚ ਬੱਝਾ ੪੦ ਮਝੈਲ ਸਿੰਘਾਂ ਅਤੇ ਮਾਈ ਭਾਗੋ ਜੀ ਦਾ ਸ਼ਸਤਰਬੱਧ ਜਥਾ ਵੀ ਸਤਿਗੁਰਾਂ ਦੇ ਕਾਫ਼ਲੇ ਦੇ ਮਗਰ-ਮਗਰ ਉੱਥੇ ਆਣ ਅੱਪੜਿਆ। ਸਤਿਗੁਰਾਂ ਵੱਲੋਂ ਕੀਤੀ ਮੋਰਚੇਬੰਦੀ ਵੇਖ ਉਨ੍ਹਾਂ ਨੂੰ ਸਮਝਦਿਆਂ ਦੇਰ ਨਾ ਲੱਗੀ ਕਿ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਨਾਲ ਅੱਗੋਂ ਟੱਕਰਨ ਅਤੇ ਮਰ-ਮਿੱਟਣ ਦਾ ਢੁੱਕਵਾਂ ਸਮਾਂ ਹੁਣ ਬਿਲਕੁਲ ਨੇੜੇ ਆਣ ਪੁੱਜਾ ਹੈ। ਗੁਰੂ ਦੇ ਪਿਆਰੇ ੪੦ ਸਿਰਲੱਥ ਮਝੈਲ ਯੋਧਿਆਂ ਨੇ ਬਿਜਲੀ ਦੀ ਫੁਰਤੀ ਨਾਲ ਢਾਬ ਦੇ ਚੜ੍ਹਦੇ ਪਾਸੇ, ਸੁੱਕੇ ਛੰਭ ਵਾਲੀ ਲੰਬੀ ਬਾਹੀ (ਜਿਸ ਪਾਸਿਉਂ ਵਜ਼ੀਰ ਖ਼ਾਂ ਦੇ ਵਹੀਰ ਦੇ ਹਮਲਾਵਰ ਹੋ ਕੇ ਆਉਣ ਦੀ ਪੂਰੀ-ਪੂਰੀ ਸੰਭਾਵਨਾ ਸੀ) ਨੂੰ ਆਪਣੀ ਰਣ-ਭੂਮੀ ਬਣਾਉਣ ਦਾ ਫੈਸਲਾ ਕੀਤਾ। ਸੁੱਕੇ ਛੰਬ ਦੀ ਇਸ ਲੰਬੀ ਬਾਹੀ (ਇਹ ਉਹ ਪਵਿੱਤਰ ਇਤਿਹਾਸਿਕ ਸਥਾਨ ਹੈ ਜਿੱਥੇ ਅੱਜ ਕੱਲ ਗੁਰਦੁਆਰਾ 'ਤੰਬੂ ਸਾਹਿਬ' ਸੁਸ਼ੋਭਿਤ ਹੈ)[3] ਉੱਪਰ ਪਾਲ ਦੀ ਪਾਲ ਅਨੇਕਾਂ ਝਾੜ ਉੱਗੇ ਹੋਏ ਸਨ, ਸਿੰਘਾਂ ਨੇ ਬੜੀ ਸਮਝਦਾਰੀ ਨਾਲ ਇਨ੍ਹਾਂ ਉੱਪਰ ਆਪਣੀਆਂ ਚਾਦਰਾਂ, ਕੁੜਤੇ, ਕਛਹਿਰੇ ਅਤੇ ਹੋਰ ਕੱਪੜੇ ਤਾਣ ਦਿੱਤੇ। ਇਵੇਂ ਕਰਨ ਪਿੱਛੇ ਉਨ੍ਹਾਂ ਦਾ ਮੰਤਵ ਇਹ ਸੀ ਕਿ ਵਜ਼ੀਰ ਖ਼ਾਂ ਇਸ ਥਾਂ ਨੂੰ ਗੁਰੂ ਜੀ ਦੇ ਤੰਬੂ (ਟਿਕਾਣੇ ਵਾਲਾ ਸਥਾਨ) ਸਮਝੇ ਅਤੇ ਯਕੀਨੀ ਤੌਰ 'ਤੇ ਸਿੱਧਾ ਇੱਧਰ ਨੂੰ ਹੀ ਆਵੇ, ਪਿਆਰੇ ਸਤਿਗੁਰਾਂ ਵੱਲ ਕਦਾਚਿਤ ਨਾ ਜਾਵੇ। ਜੇ ਜਾਵੇ ਤਾਂ ਉਨ੍ਹਾਂ ਦੀਆਂ ਲਾਸ਼ਾਂ ਉੱਤੋਂ ਗੁਜ਼ਰ ਕੇ ਹੀ ਜਾਵੇ। ਦਰਅਸਲ ਲੱਕੜ ਵਿਚ ਅੱਗ ਅਤੇ ਫੁੱਲ ਵਿਚ ਖੁਸ਼ਬੋ ਦੇ ਸਮਾਉਣ ਵਾਂਗ, ਉਨ੍ਹਾਂ ਦੇ ਇਸ ਸੱਚੇ-ਸੁੱਚੇ ਅਤੇ ਬਹੁਤ ਪਿਆਰੇ ਮਕਸਦ ਵਿਚ, ਬੇਮਿਸਾਲ ਸਮਰਪਣ ਅਤੇ ਕੁਰਬਾਨੀ ਦਾ ਜਜ਼ਬਾ ਰਮਿਆ ਹੋਇਆ ਸੀ। ਘੜ੍ਹੀ ਰਣਨੀਤੀ ਅਧੀਨ ਉਹ ਬੰਦੂਕਾਂ ਅਤੇ ਹੋਰ ਸ਼ਸਤਰਾਂ ਨਾਲ ਪੂਰੀ ਤਰ੍ਹਾਂ ਲੈਸ ਹੋ ਕੇ, ਝਾੜਾਂ ਦੀ ਓਟ ਵਿਚ ਖਿਲਰ ਕੇ ਬੈਠ ਗਏ ਅਤੇ ਫਿਰ ਭੁੱਖੇ ਬਘਿਆੜਾਂ ਅਤੇ ਬਾਜ਼ਾਂ ਵਾਂਗ ਲੱਗੇ ਦੁਸ਼ਮਣ ਫ਼ੌਜ ਨੂੰ ਉਡੀਕਣ।

ਸਤਿਗੁਰਾਂ ਦੇ ਟਿਕਾਣੇ ਦੀ ਭਾਲ ਕਰਦੀ ਵਜ਼ੀਰ ਖ਼ਾਂ ਦੀ ਫ਼ੌਜੀ ਵਹੀਰ ਅੱਗੇ ਵਧਦੀ ਆ ਰਹੀ ਸੀ। ਜਿਵੇਂ ਹੀ ਉਹ ਮਝੈਲ ਸਿੰਘਾਂ ਦੇ ਛੁਪੇ ਹੋਣ ਵਾਲੀ ਥਾਂ ਕੋਲ ਪਹੁੰਚੀ ਤਾਂ ਉਸ ਨੇ ਉਸ ਥਾਂ ਨੂੰ ਸਤਿਗੁਰਾਂ ਦੀ ਠਾਹਰ ਜਾਣਦਿਆਂ, ਉਨ੍ਹਾਂ ਨੂੰ ਹੱਥੋਂ-ਹੱਥੀਂ ਪਕੜ ਲੈਣ ਦੇ ਇਰਾਦੇ ਨਾਲ, ਬਿਨਾਂ ਕੋਈ ਯੋਜਨਾ ਉਲੀਕਿਆ, ਕਾਹਲੀ ਵਿਚ ਪੈਂਦੀ ਸੱਟੇ ਧਾਵਾ ਬੋਲ ਦਿੱਤਾ। ਮੌਕਾ ਸਾਂਭਦਿਆਂ ਘਾਤ ਲਾ ਕੇ ਬੈਠੇ ਬੇ-ਦਾਵੇ ਵਾਲੇ ੪੦ ਸਿੱਖਾਂ, ਮਾਈ ਭਾਗੋ ਜੀ ਅਤੇ ਉਨ੍ਹਾਂ ਦੇ ਜਥੇ ਵਿਚ ਸ਼ਾਮਲ ਕੁਝ ਹੋਰ ਸੂਰਮਿਆਂ ਨੇ ਦੁਸ਼ਮਣਾਂ ਉਪਰ ਨਿਸ਼ਾਨੇ ਬੰਨ੍ਹ ਕੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ। ਇੱਕ ਪਹਿਰ ਤਕ ਗੋਲੀਆਂ ਦੀ ਗੜ੍ਹੇ-ਮਾਰ ਹੁੰਦੀ ਰਹੀ। ਅਚਾਨਕ ਹੋਈ ਗੜ੍ਹੇ-ਮਾਰ (ਵੱਡੇ ਜਾਨੀ ਨੁਕਸਾਨ) ਨਾਲ ਵਜ਼ੀਰ ਖ਼ਾਂ ਦੀ ਫ਼ੌਜ ਵਿਚ ਖਲਬਲੀ ਮੱਚ ਗਈ।

ਦੂਰ ਉੱਚੀ ਟਿੱਬੀ 'ਤੇ ਬੈਠ ਕੇ ਸਾਰਾ ਜੰਗੀ ਨਜ਼ਾਰਾ ਤੱਕ ਰਹੇ ਜਾਣੀ-ਜਾਣ ਪਾਤਸ਼ਾਹ ਜੀ ਨੂੰ ਬੁਝਦਿਆਂ ਦੇਰ ਨਾ ਲੱਗੀ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਾਨੂੰ ਛੱਡ ਕੇ ਚਲੇ ਗਏ ੪੦ ਸਿੱਖ, ਅੱਜ ਦੁਬਾਰਾ ਸਿਰ ਤਲੀ 'ਤੇ ਧਰ ਮੈਦਾਨ-ਏ-ਜੰਗ ਅੰਦਰ ਆਪਣੇ ਸੂਰਮਤਾਈ ਵਾਲੇ ਅਮਲਾਂ ਨਾਲ ਸਾਨੂੰ ਮਨਾਉਣ ਅਤੇ ਰੀਝਾਉਣ ਆਣ ਪੁੱਜੇ ਹਨ। ਮੱਥੇ 'ਤੇ ਲੱਗੇ ਬੇਮੁਖਤਾਈ ਦੇ ਧੱਬੇ ਨੂੰ ਮਿਟਾਉਣ ਹਿੱਤ ਅੱਜ ਉਹ ਕੁਝ ਵੀ ਕਰ ਗੁਜ਼ਰਨ ਲਈ ਦ੍ਰਿੜ੍ਹ ਸੰਕਲਪ ਹਨ। ਨਾਦੀ ਪੁੱਤਰਾਂ ਅਰਥਾਤ ਆਪਣੇ ਪਿਆਰੇ ਖ਼ਾਲਸੇ ਦਾ ਪ੍ਰਚੰਡ ਸਮਰਪਣ ਭਾਵ, ਦ੍ਰਿੜ੍ਹ ਨਿਸ਼ਚਾ, ਜੰਗਜੂ ਚਾਓ ਅਤੇ ਕੁਰਬਾਨੀ ਦਾ ਜਜ਼ਬਾ ਵੇਖ ਸਤਿਗੁਰੂ ਜੀ ਵਜਦ ਵਿਚ ਆ ਗਏ। ਸ਼ਿੱਦਤੀ ਮੁਰੀਦ-ਪਿਆਰ ਦੇ ਅਨੋਖੇ ਰੰਗ ਵਿਚ ਰੰਗਿਆਂ ਨੇ ਟਿੱਬੀ ਉੱਤੇ ਖਲੋ ਕੇ ਆਪਣੇ ਤੀਰ-ਕਮਾਨ ਨਾਲ ਦੁਸ਼ਮਣ ਫ਼ੌਜਾਂ ਉਪਰ ਤੀਰਾਂ ਦੀ ਐਸੀ ਵਰਖਾ ਕੀਤੀ ਕਿ ਪਲਾਂ-ਛਿਣਾਂ ਵਿਚ ਅਨੇਕਾਂ ਸੀਨੇ ਲਹੂ-ਲੁਹਾਣ ਹੋ ਗਏ।

ਸਤਿਗੁਰਾਂ ਵੱਲੋਂ ਵਰ੍ਹਾਏ ਤੀਰਾਂ ਦੇ ਮੀਂਹ ਦੀ ਟੁਣਕਾਰ ਤੋਂ ਇਵੇਂ ਜਾਪਿਆ ਜਿਵੇਂ ਉਹ ਆਪਣੇ ਵਿੱਛੜੇ ਮੁਰੀਦਾਂ ਦੀ ਉਨ੍ਹਾਂ ਨੂੰ ਮੁੜ ਮਿਲਣ ਦੀ ਪ੍ਰਬਲ ਤਾਂਘ/ਕੂਕ-ਪੁਕਾਰ (ਗੋਲੀਆਂ ਦੀ ਆਵਾਜ਼) ਨੂੰ ਆਪਣੇ ਤੀਰਾਂ ਦੀ ਟੁਣਕਾਰ ਦੁਆਰਾ, ਅਨੋਖੇ ਰਮਜ਼ਮਈ ਅੰਦਾਜ਼ ਵਿਚ ਪ੍ਰਵਾਨ-ਪ੍ਰਵਾਨ ਆਖ ਕੇ ਹੁੰਗਾਰਾ ਦੇ ਰਹੇ ਹੋਣ। ਉਤੋਂ ਦੁਪਹਿਰ ਆ ਰਹੀ ਸੀ। ਮਝੈਲ ਸਿੰਘਾਂ ਦੀਆਂ ਬੰਦੂਕਾਂ ਦੀਆਂ ਗੋਲੀਆਂ ਬੇਸ਼ਕ ਮੁੱਕ ਚੁੱਕੀਆਂ ਸਨ, ਪਰ ਉਨ੍ਹਾਂ ਦੀਆਂ ਗੋਲੀਆਂ ਦੀ ਆਵਾਜ਼ (ਸੱਚੇ ਪਾਤਸ਼ਾਹ ਜੀ ਨੂੰ ਮੁੜ ਮਿਲਣ ਅਤੇ ਉਨ੍ਹਾਂ ਦੀ ਨਜ਼ਰ ਵਿਚ ਪ੍ਰਵਾਨ ਚੜ੍ਹਨ ਦੀ ਤੀਬਰ ਕੂਕ-ਪੁਕਾਰ/ਅਰਜ਼ੋਈ) ਨੂੰ, ਡੂੰਘੇ ਸੰਕੇਤਕ ਪੱਧਰ 'ਤੇ ਤੀਰਾਂ ਦੇ ਮਾਧਿਅਮ ਰਾਹੀਂ, ਸਤਿਗੁਰਾਂ ਦੀ ਪ੍ਰਾਪਤ ਹੋਈ ਪ੍ਰਵਾਨਗੀ, ਸਾਬਾਸ਼ੀ ਅਤੇ ਤੇਜੱਸਵੀ ਅਸੀਸ ਦੇ ਵੱਡੇ ਰੂਹਾਨੀ ਹੁਲਾਰੇ ਨੇ ਉਨ੍ਹਾਂ ਵਿਚ ਨਵੀਂ ਰੂਹ ਫੂਕ ਦਿੱਤੀ ਸੀ। ਉਨ੍ਹਾਂ ਜਾਤਾ ਕਿ ਬੰਦੂਕਾਂ ਤੋਂ ਬਾਅਦ ਹੁਣ ਤੇਗਾਂ ਦਾ ਜਲਵਾ ਵਿਖਾਉਣ ਦਾ ਸਮਾਂ ਆ ਗਿਆ ਹੈ। ਗੁਰੂ-ਪ੍ਰੀਤ ਅਤੇ ਧਰਮ-ਯੁੱਧ ਦੇ ਅਨੋਖੇ ਚਾਅ ਵਿਚ ਮਖ਼ਮੂਰ ਚਾਲੀ ਸੂਰਮੇ ਅਚਾਨਕ ਸ਼ਮਸ਼ੀਰਾਂ ਸੂਤ ਕੇ ਲੁਕਵੀਆਂ ਥਾਵਾਂ ਦੇ ਓਹਲਿਓਂ, ਖੁਲ੍ਹੇ ਮੈਦਾਨ ਵਿਚ ਆਣ ਪ੍ਰਗਟ ਹੋਏ। ਉਪਰੰਤ ਵਾ-ਵਰੋਲੇ ਵਾਂਗ ਦੁਸ਼ਮਣ ਦਲਾਂ 'ਤੇ ਉਦੋਂ ਤਕ ਤੇਗ ਚਲਾਈ, ਜਦੋਂ ਤਕ ਉਹ ਸਾਰੇ ਸ਼ਹੀਦ ਜਾਂ ਸਖ਼ਤ ਜ਼ਖ਼ਮੀ ਹੋ ਕੇ ਧਰਤੀ 'ਤੇ ਡਿਗ ਨਾ ਪਏ।

੪੦ ਸਿੰਘਾਂ ਦੀ ਸ਼ਕਤੀਸ਼ਾਲੀ ਦੀਵਾਰ ਦੇ ਢਹਿ-ਢੇਰੀ ਹੋ ਜਾਣ ਪਿਛੋਂ ਜਦੋਂ ਮੁਗ਼ਲ ਲਸ਼ਕਰ ਨੇ ਬੇਦਿਲੀ ਦੀ ਹਾਲਤ ਵਿਚ ਬੜੀ ਸਾਵਧਾਨੀ ਨਾਲ ਹੌਲੀ-ਹੌਲੀ ਅੱਗੇ ਵਧਣ ਦਾ ਯਤਨ ਕੀਤਾ ਤਾਂ ਐਨ ਉਸੇ ਮੌਕੇ ਉੱਚੀ ਟਿੱਬੀ ਵਾਲੇ ਪਾਸੇ ਸਥਿਤ ਕਈ ਸਾਰੀਆਂ ਛੋਟੀਆਂ-ਛੋਟੀਆਂ ਟਿੱਬੀਆਂ ਦੇ ਓਹਲਿਓਂ ਬੰਦੂਕਾਂ ਦੀਆਂ ਗੋਲੀਆਂ ਡਾਢੇ ਗਜ਼ਬ ਵਿਚ ਕੜਕੀਆਂ। ਦੁਬਾਰਾ ਅਚਾਨਕ ਹੋਏ ਵੱਡੇ ਜਾਨੀ ਨੁਕਸਾਨ ਅਤੇ ਗੋਲੀਆਂ ਦੀ ਜ਼ੋਰਦਾਰ ਕੰਨ-ਪਾੜਵੀਂ ਖੜਕਾਰ ਨੇ ਸੂਬਾ ਸਰਹਿੰਦ ਅਤੇ ਉਸ ਦੀਆਂ ਫ਼ੌਜਾਂ ਦਾ ਦਿਲ ਦਹਿਲਾ ਦਿੱਤਾ। ਸੁੰਨ ਹੋਏ ਸੂਬੇਦਾਰ ਨੇ ਮੌਤ ਦੇ ਮੂੰਹ ਪੈਣ ਦੀ ਥਾਂ, ਖੜ੍ਹੇ ਪੈਰ ਆਪਣੀਆਂ ਫ਼ੌਜਾਂ ਨੂੰ ਪਿਛਾਂਹ ਹਟਾ ਲਿਆ ਅਤੇ ਆਪ ਚੌਧਰੀ ਕਪੂਰੇ ਨਾਲ ਸਲਾਹ ਕਰਨ ਲੱਗਾ ਕਿ ਕੀ ਕੀਤਾ ਜਾਵੇ? ਕਪੂਰੇ ਨੇ ਦੱਸਿਆ ਕਿ ਸਿੰਘਾਂ ਦੇ ਕਬਜ਼ੇ ਹੇਠਲੀ ਢਾਬ ਤੋਂ ਬਿਨਾਂ, ਇਸ

ਜੰਗਲ ਵਿਚ ਦੂਰ-ਦੂਰ ਤਕ ਕਿਤੇ ਪਾਣੀ ਨਹੀਂ ਅਤੇ ਜੇ ਉਸ ਨੇ ਹੋਰ ਜੰਗ ਕੀਤੀ ਤਾਂ ਸੰਭਾਵਨਾ ਇਹ ਵੀ ਹੈ ਕਿ ਕਿਤੇ ਉਸ ਦਾ ਸਾਰਾ ਲਸ਼ਕਰ ਪਿਆਸ ਨਾਲ ਹੀ ਤੜਫ਼-ਤੜਫ਼ ਕੇ ਨਾ ਮਰ ਜਾਵੇ। ਵੱਡੇ ਜਾਨੀ ਨੁਕਸਾਨ ਕਾਰਣ ਵਜ਼ੀਰ ਖ਼ਾਂ ਪਹਿਲਾਂ ਹੀ ਦਹਿਲਿਆ ਹੋਇਆ ਸੀ ਹੁਣ ਹੋਰ ਦਹਿਲ ਗਿਆ। ਉਹ ਉਸੇ ਸਮੇਂ ਫ਼ੌਜ ਲੈ ਕੇ ਪਿਛਾਂਹ ਪਰਤ ਗਿਆ। ਜਾਂਦਾ ਹੋਇਆ ਮਰੇ ਸਿਪਾਹੀਆਂ ਦੀਆਂ ਲਾਸ਼ਾਂ ਦੱਬਣ ਦੀ ਜ਼ਿੰਮੇਵਾਰੀ ਉਹ ਚੌਧਰੀ ਕਪੂਰੇ ਨੂੰ ਸੌਂਪ ਗਿਆ।

ਸ਼ਾਹੀ ਫ਼ੌਜ ਦੇ ਹਰਨ ਹੋ ਜਾਣ ਮਗਰੋਂ ਗੁਰੂ ਜੀ ਕੁਝ ਸਿੱਖਾਂ ਸਮੇਤ ਉਸ ਥਾਂ ਪਹੁੰਚੇ, ਜਿੱਥੇ ੪੦ ਮਝੈਲ ਸਿੰਘਾਂ ਨੇ ਉਨ੍ਹਾਂ ਦੀ ਸੈਨਾ ਦੇ ਅਗਲੇ ਪਾਸੇ ਮੋਰਚੇ ਲਾ ਕੇ ਦੁਸ਼ਮਣ ਫ਼ੌਜ ’ਤੇ ਪਹਿਲਾਂ ਜਬਰਦਸਤ ਗੋਲਾਬਾਰੀ ਅਤੇ ਬਾਅਦ ਵਿਚ ਅੱਗੇ ਵੱਧ ਕੇ ਤੇਗ ਦੇ ਜੌਹਰ ਵਿਖਾਏ ਸਨ। ਸਤਿਗੁਰਾਂ ਵੇਖਿਆ ਉਹ ਸਾਰੇ ਦੇ ਸਾਰੇ, ਭੰਵਰਿਆਂ ਦੇ ਸ਼ਮ੍ਹਾਂ ਦੀ ਲੋਅ ਉੱਪਰ ਮਰ ਮਿਟਣ ਵਾਂਗ, ਸ਼ਹੀਦ ਜਾਂ ਸਖ਼ਤ ਫੱਟੜ ਹੋ ਕੇ ਜ਼ਮੀਨ ’ਤੇ ਪਏ ਸਨ। ਇਨ੍ਹਾਂ ਪਿਆਰੇ ਮੁਰੀਦਾਂ ਵੱਲੋਂ ਸੌਂਪਿਆ ਬੇ-ਦਾਵੇ ਵਾਲਾ ਕਾਗਜ਼ ਸੱਚੇ ਪਾਤਸ਼ਾਹ ਜੀ ਨੇ ਹਾਲੇ ਤਕ ਪੂਰੇ ਧਿਆਨ ਅਤੇ ਉਚੇਚ ਨਾਲ ਆਪਣੀ ਜੇਬ ਵਿਚ ਸੰਭਾਲਿਆ ਹੋਇਆ ਸੀ ਅਤੇ ਉਹ ਬੜੇ ਚਿਰ ਤੋਂ ਇਸ ਦਿਨ (ਮੁੜ ਮਿਲਾਪ) ਦੀ ਇੰਤਜ਼ਾਰ ਵਿਚ ਸਨ। ਪ੍ਰੇਮਾ ਭਗਤੀ ਅਤੇ ਪਿਆਰ ਦੀ ਆਪਣੀ ਅਨੋਖੀ ਹਿਰਦੇਗਤ ਵਿਆਕਰਣ ਹੁੰਦੀ ਹੈ। ਇਸ ਵਿਚਲੇ ਵਿਛੋੜੇ, ਉਡੀਕ ਅਤੇ ਵਸਲ ਦੇ ਭਾਵ ਅਤੇ ਦ੍ਰਿਸ਼ ਸੱਚਮੁਚ ਹੀ ਬੜੇ ਅਦੁੱਤੀ, ਅਸਰਦਾਰ ਅਤੇ ਯਾਦਗਾਰੀ ਹੁੰਦੇ ਹਨ। ਇਹੀ ਕਾਰਨ ਹੈ ਕਿ ਜਿੱਥੇ ੪੦ ਸਿੱਖਾਂ ਦੀ ਸਤਿਗੁਰਾਂ ਤੋਂ ਜੁਦਾਈ ਦੀ ਘਟਨਾ ਅਤੇ ਜੁਦਾਈ ਦੇ ਸਮੇਂ ਦੀ ਸਮੁੱਚੀ ਮਨੋਂ-ਅਵਸਥਾ ਡਾਢੀ ਮਾਰਮਿਕ ਅਤੇ ਦਿਲ-ਟੁੰਬਵੀਂ ਸੀ, ਉੱਥੇ ਖਿਦਰਾਣੇ ਦੀ ਜੰਗ ਵਿਚ ਸ਼ਹਾਦਤਾਂ ਦੇ ਮਾਧਿਅਮ ਰਾਹੀਂ ਸਤਿਗੁਰਾਂ ਨਾਲ ਹੋਏ ਇਨ੍ਹਾਂ ਦੇ ਮਹਾਂ-ਮਿਲਾਪ ਦਾ ਬਿਰਤਾਂਤ ਇਸ ਤੋਂ ਵੀ ਕਿਤੇ ਵੱਧ ਪ੍ਰਭਾਵਸ਼ਾਲੀ, ਵੇਗਮਈ, ਗੌਰਵਸ਼ਾਲੀ, ਵਿਸਮਾਦੀ ਅਤੇ ਦਿਲਾਂ ਨੂੰ ਧੂਹ ਪਾਉਣ ਵਾਲਾ ਹੈ।

ਸਤਿਗੁਰੂ ਜੀ ਵਾਰੀ-ਵਾਰੀ ਸਾਰੇ ਸ਼ਹੀਦ ਸਿੰਘਾਂ ਪਾਸ ਗਏ। ਪਿਆਰ ਵਿਚ ਗੜੁੱਚ ਹੋਇਆਂ ਨੇ ਕੁਝ ਇੱਕ ਦੇ ਹੱਥਾਂ ਨੂੰ ਆਪਣੇ ਮੱਥੇ ਨਾਲ ਛੁਹਾਇਆ, ਆਪਣੇ ਰੁਮਾਲ ਨਾਲ ਕੁਝ ਕੁ ਦੇ ਮੁੱਖੜੇ ਸਾਫ਼ ਕੀਤੇ, ਕਈਆਂ ਨੂੰ ਗੋਦ ਵਿਚ ਲੈ ਮਾਂ ਵਾਂਗ ਦੁਲਾਰਿਆ ਅਤੇ ਕਈਆਂ ਦੇ ਮੱਥੇ ਇਵੇਂ ਚੁੰਮੇ ਜਿਵੇਂ ਜੁਝਾਰ ਸਿੰਘ ਵਾਂਗ ਉਨ੍ਹਾਂ ਦੀ ਵੀ ਪਿਆਸ ਬੁਝਾ ਰਹੇ ਹੋਣ। ਧਰਤੀ ਨੇ ਪਹਿਲੀ ਵਾਰ ਹਜ਼ੂਰ ਦੀਆਂ ਅੱਖਾਂ ਵਿਚ ਐਨੇ ਅੱਥਰੂ ਵੇਖੇ। ਇਸ ਪੱਖੋਂ ਸਤਿਗੁਰਾਂ ਦੇ ਜੀਵਨ ਦਾ ਇਹ ਆਖਰੀ ਧਰਮ-ਯੁੱਧ ਜੋ ੨੧ ਵੈਸਾਖ, ਸੰਮਤ ੧੭੬੨ ਬਿਕ੍ਰਮੀ (੦੮ ਮਈ, ੧੭੦੫ ਈ.) ਨੂੰ ਲੜਿਆ ਗਿਆ, ਸੱਚਮੁਚ ਡਾਢਾ ਨਿਰਾਲਾ, ਜਜ਼ਬਾਤੀ ਅਤੇ ਵਿਸਮਾਦ ਭਰਪੂਰ ਸੀ। ਵਜਦ ਵਿਚ ਆਇਆਂ ਨੇ ਆਪਣੇ ਇਨ੍ਹਾਂ ਪਿਆਰੇ ਮੁਰੀਦਾਂ (ਸ਼ਹੀਦਾਂ) ਨੂੰ, ਕਿਸੇ ਨੂੰ ਆਪਣਾ ਪੰਜ ਹਜ਼ਾਰੀ ਅਤੇ ਕਿਸੇ ਨੂੰ ਆਪਣਾ ਦਸ ਹਜ਼ਾਰੀ ਕਹਿ ਕੇ ਨਿਵਾਜਿਆ। ਇਨ੍ਹਾਂ ਚਾਲੀਆਂ 'ਚੋਂ ਇੱਕ ਹਾਲੇ ਜੀਊਂਦਾ ਸੀ। ਗੁਰੂ ਜੀ ਉਸ ਕੋਲ ਗਏ। ਉਹ ਭਾਈ ਮਹਾਂ ਸਿੰਘ ਸੀ,

ਸਤਿਗੁਰਾਂ ਦੇ ਪਵਿੱਤਰ ਕਦਮਾਂ ਦੀ ਆਹਟ ਸੁਣ ਭਾਈ ਮਹਾਂ ਸਿੰਘ ਨੇ ਅੱਖਾਂ ਖੋਲ੍ਹੀਆਂ। ਉਸ ਨੇ ਵੇਖ ਲਿਆ ਕਿ ਕੌਣ ਹਨ। ਉਸ ਨੂੰ ਪਤਾ ਸੀ ਕਿ ਪਾਤਸ਼ਾਹ ਜ਼ਰੂਰ ਆਉਣਗੇ। ਦਰਅਸਲ ਉਹ ਇਕੱਲਾ ਨਹੀਂ ਸੀ ਸਿਸਕ ਰਿਹਾ, ਉਡੀਕ ਰਿਹਾ, ਅਲਬੱਤਾ ਉਸ ਦੇ ਮਾਧਿਅਮ ਰਾਹੀਂ ਸਾਰੇ ਦੇ ਸਾਰੇ ੪੦ ਸਿੰਘ ਸਮੂਹਿਕ ਪੱਧਰ 'ਤੇ ਸਿਸਕ ਰਹੇ ਸਨ, ਉਡੀਕ ਰਹੇ ਸਨ। ਬਾਕੀ ਸਾਰੇ (੩੯) ਸ਼ਹੀਦਾਂ ਦੀ ਆਤਮਾ, ਉਨ੍ਹਾਂ ਦੇ ਮੋਹਰੀ ਭਾਈ ਮਹਾਂ ਸਿੰਘ ਦੀ ਆਤਮਾ ਰਾਹੀਂ ਸਾਹ ਲੈ ਰਹੀ ਸੀ, ਸਤਿਗੁਰਾਂ ਦੇ ਆਉਣ ਦੀ ਬੇਤਾਬੀ ਨਾਲ ਉਡੀਕ ਕਰ ਰਹੀ ਸੀ।

ਕੁਝ ਪਲ ਮਿਹਰ ਭਰੀ ਤੱਕਣੀ ਨਾਲ ਤੱਕਣ ਤੋਂ ਬਾਅਦ ਚੋਜੀ ਪਾਤਸ਼ਾਹ ਭਾਈ ਮਹਾਂ ਸਿੰਘ ਦੇ ਕੋਲ ਬੈਠ ਗਏ। ਸਿਸਕਦੇ ਹੋਏ ਭਾਈ ਮਹਾਂ ਸਿੰਘ ਦੇ ਸੀਸ ਨੂੰ ਜਦੋਂ ਉਨ੍ਹਾਂ ਆਪਣੀ ਗੋਦ ਵਿਚ ਲਿਆ ਤਾਂ ਉਹ ਰੋ ਪਿਆ। ਗੁਰੂ ਜੀ ਦੇ ਕਰਮ ਦਾ ਕੋਈ ਸ਼ੁਮਾਰ ਨਾ ਰਿਹਾ। ਤਰੁੱਠੇ ਸਤਿਗੁਰਾਂ ਇਲਾਹੀ ਬਿਹਬਲਤਾ ਵਿਚ ਬਚਨ ਕੀਤਾ : "ਪਿਆਰੇ ਮਹਾਂ ਸਿੰਘ! ਕੁਝ ਮੰਗ ਲਵੋ, ਅੱਜ ਜੋ ਮੰਗੋਗੇ, ਮਿਲੇਗਾ!" ਪਰਉਪਕਾਰੀ ਮੁਰੀਦ ਮਹਾਂ ਸਿੰਘ ਨੇ ਤਰਲਾ ਲੈਂਦਿਆਂ, ਮਾਸੂਮ ਸ਼ੁਕਰ ਵਿਚ ਕਿਹਾ : "ਹਜ਼ੂਰ ! ਬੇ-ਦਾਵਾ ਪਾੜ ਦਿਓ!" ਮਿਹਰਾਂ ਦੇ ਸਾਈਂ, ਕ੍ਰਿਪਾਲੂ ਸਤਿਗੁਰਾਂ ਮੁੜ ਬਚਨ ਕੀਤਾ : "ਕੁਝ ਹੋਰ ਮੰਗ ਲਵੋ।" "ਬੱਸ ਬੇ-ਦਾਵਾ ਪਾੜ ਦਿਓ!!", ਭਾਈ ਮਹਾਂ ਸਿੰਘ ਨੇ ਸਿਦਕ ਦੀ ਆਵਾਜ਼ ਵਿਚ ਕਿਹਾ। ਗੁਰੂ ਜੀ ਨੇ ਉਸੇ ਸਮੇਂ, ਸੰਭਾਲਿਆ ਬੇ-ਦਾਵਾ ਬਾਹਰ ਕੱਢਿਆ, ਤਰਸਦੇ ਭਾਈ ਮਹਾਂ ਸਿੰਘ ਨੂੰ ਵਿਖਾਇਆ ਅਤੇ ਫੇਰ ਉਸ ਨੂੰ ਪਾੜ ਕੇ ਹਵਾ ਵਿਚ ਉਡਾ ਦਿੱਤਾ। ਸਿਸਕਦੇ ਭਾਈ ਮਹਾਂ ਸਿੰਘ ਨੇ ਹੁੰਗਾਰਾ ਭਰਦਿਆਂ, ਦੋਵੇਂ ਹੱਥ ਉਠਾ, ਰੱਬ ਦਾ ਸ਼ੁਕਰਾਨਾ ਕੀਤਾ ਅਤੇ ਇਸ ਪਿੱਛੋਂ ਆਪਣੇ ਮਿਹਰਬਾਨ ਅਤੇ ਬਖ਼ਸ਼ਿੰਦ ਸਤਿਗੁਰਾਂ ਦੀ ਗੋਦ ਵਿਚ ਸਦਾ ਲਈ ਸੌਂ ਗਿਆ। ਰਹਿਮ ਦੇ ਘਰ ਆਏ ਸਤਿਗੁਰਾਂ ਨੇ ਸਮੇਤ ਭਾਈ ਮਹਾਂ ਸਿੰਘ ਸਾਰੇ ਚਾਲੀ ਸ਼ਹੀਦ ਸਿੰਘਾਂ ਨੂੰ 'ਮੁਕਤ' ਪਦਵੀ ਬਖ਼ਸ਼ ਕੇ, ਇਨ੍ਹਾਂ ਵੱਲੋਂ ਕੀਤੀ ਜੰਗ ਵਾਲੇ ਸਥਾਨ ਅਤੇ ਇਸ ਦੇ ਨਾਲ ਲਗਦੇ ਖਿਦਰਾਣੇ ਦੇ ਤਾਲ (ਢਾਬ) ਦਾ ਨਾਂ 'ਮੁਕਤੀ ਦਾ ਸਰ' ਭਾਵ ਮੁਕਤਸਰ ਰੱਖਿਆ। ਇਸ ਮਹਾਨ ਇਤਿਹਾਸਿਕ ਸਥਾਨ ਉੱਪਰ ਅੱਜਕੱਲ ਇੱਕ ਵਿਸ਼ਾਲ ਅੰਮ੍ਰਿਤ ਸਰੋਵਰ ਅਤੇ ਇਸ ਦੇ ਕਿਨਾਰੇ ਗੁਰਦੁਆਰਾ 'ਟੁੱਟੀ ਗੰਢੀ ਸਾਹਿਬ' ਸੁਭਾਇਮਾਨ ਹੈ।

ਜਿਵੇਂ ਹੀ ਭਾਈ ਮਹਾਂ ਸਿੰਘ ਨੇ ਸਵਾਸ ਛੱਡੇ, ਮਰਦਾਂ ਵਾਲੇ ਸ਼ਸਤਰਧਾਰੀ ਖ਼ਾਲਸਾਈ ਵੇਸ ਵਾਲੀ ਇੱਕ ਜ਼ਖ਼ਮੀ ਹੋਈ ਵੀਰਾਂਗਣਾ ਇਸਤਰੀ ਨੇ ਸਤਿਗੁਰਾਂ ਦੇ ਚਰਨਾਂ 'ਤੇ ਆਣ ਸੀਸ ਨਿਵਾਇਆ। ਇਹ ਮਾਈ ਭਾਗੋ ਜੀ, ਮਾਝੇ ਦੀ ਸਿੰਘਣੀ, ਜਿਹੜੀ ਇਨ੍ਹਾਂ ੪੦ ਸ਼ਹੀਦਾਂ ਨਾਲ ਇਸ ਤਰ੍ਹਾਂ ਆਈ ਸੀ, ਜਿਵੇਂ ਮਾਂ ਬੱਚਿਆਂ ਨੂੰ ਲੈ ਕੇ ਆਵੇ। ਉਸ ਨੇ ਗੁਰੂ ਜੀ ਤੋਂ ਵਿਛੜੇ ਇਨ੍ਹਾਂ ਮੁਰੀਦਾਂ (ਸ਼ਹੀਦਾਂ) ਦੀ ਬਿਰਹੋਂ-ਕੁੱਠੀ ਉਦਾਸ ਕਹਾਣੀ, ਗੁਰੂ ਜੀ ਨੂੰ ਮੁੱਢ ਤੋਂ ਹੁਣ ਤਕ ਸੁਣਾਈ। ਭਾਈ ਗੁਰਦਾਸ ਜੀ ਦੁਆਰਾ ਦੱਸੀ ਮੁਰੀਦੀ ਦੀ ਅਸਲ ਕਰਨੀ *ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ, ਸਾਬਰੁ ਸਿਦਕਿ ਸ਼ਹੀਦੁ ਭਰਮ ਭਉ ਖੋਵਣਾ*[੪] ਨੂੰ ਪ੍ਰਤੱਖ ਰੂਪ ਵਿਚ ਵਿਖਾਉਣ ਵਾਲੇ ਅਤੇ

'ਮੁਕਤੇ' ਹੋਣ ਦਾ ਵਰਦਾਨ ਪ੍ਰਾਪਤ ਇਨ੍ਹਾਂ ਪਿਆਰੇ ਮੁਰੀਦਾਂ/ਸ਼ਹੀਦਾਂ ਦਾ ਸਸਕਾਰ, ਸਤਿਗੁਰਾਂ ਨੇ ਭਰੇ ਮਨ ਨਾਲ, ਆਪਣੇ ਹੱਥੀਂ ਕੀਤਾ। ਜਿੱਥੇ ਸਸਕਾਰ ਹੋਇਆ, ਉਸ ਪਾਵਨ ਇਤਿਹਾਸਿਕ ਸਥਾਨ ਉਪਰ ਅੱਜ ਕੱਲ ਗੁਰਦੁਆਰਾ 'ਸ਼ਹੀਦ-ਗੰਜ ਸਾਹਿਬ' ਸਥਾਪਿਤ ਹੈ।[੫]

ਇਸ ਸਾਰੇ ਅਨੋਖੇ ਇਤਿਹਾਸਿਕ ਬਿਰਤਾਂਤ ਦਾ ਸਾਰ-ਤੱਤ ਇਹ ਹੈ ਕਿ ਮਾਝੇ ਦੇ ੪੦ ਸਿੱਖਾਂ ਦੁਆਰਾ ਆਪਣੇ ਗੁਰੂ ਪ੍ਰਤੀ ਪਿਆਰ ਦਾ ਦਾਅਵਾ ਜਾਂ ਹੱਕ ਛੱਡਣ ਦਾ ਪ੍ਰਤੀਕ, ਸਬੂਤ ਜਾਂ ਗਵਾਹ ਬਣਿਆ ਬੇ-ਦਾਅਵੇ ਵਾਲਾ ਕਾਗਜ਼, ਨਿਰਸੰਦੇਹ ਪਿਆਰ ਦੀ ਡੋਰ ਵਿਚ ਬੱਝੀਆਂ ਦੋਹਾਂ ਧਿਰਾਂ (ਪੀਰ ਅਤੇ ਮੁਰੀਦਾਂ) ਲਈ ਡਾਢਾ ਨਾਖੁਸ਼ਗਵਾਰ ਅਤੇ ਦੁਖਦਾਈ ਹੋਣ ਤੋਂ ਇਲਾਵਾ ਇਕ ਬੜਾ ਅਹਿਮ, ਸੂਖ਼ਮ, ਭਾਵਪੂਰਤ ਅਤੇ ਕੀਮਤੀ ਦਸਤਾਵੇਜ਼ ਵੀ ਸੀ। ਇਹੀ ਕਾਰਨ ਹੈ ਕਿ ਜਿੱਥੇ ਇਕ ਪਾਸੇ ਅਨੇਕਾਂ ਡਾਢੇ ਹੌਲਨਾਕ ਘਟਨਾਕ੍ਰਮਾਂ ਅਤੇ ਵੱਡੇ ਸੰਕਟਾਂ ਵਿੱਚੋਂ ਗੁਜ਼ਰਨ ਦੇ ਬਾਵਜੂਦ ਚੋਜੀ ਸਤਿਗੁਰਾਂ ਨੇ ਇਸ ਬੇ-ਦਾਵੇ ਵਾਲੇ ਕਾਗਜ਼ ਨੂੰ ਛੱਡ ਕੇ ਗਏ ਆਪਣੇ ਮੁਰੀਦਾਂ ਦੇ ਮੁੜ ਮਿਲਣ ਤਕ ਉਡੀਕਦਿਆਂ, ਆਪਣੀ ਜੇਬ ਵਿਚ ਬੜੇ ਧਿਆਨ ਅਤੇ ਉਚੇਚ ਨਾਲ ਸੰਭਾਲੀ ਰੱਖਿਆ ਸੀ; ਉੱਥੇ ਦੂਜੇ ਪਾਸੇ ਸਤਿਗੁਰਾਂ ਨੂੰ ਸੰਕਟ ਵਿਚ ਛੱਡ ਕੇ ਚਲੇ ਜਾਣ ਵਾਲੇ ੪੦ ਮੁਰੀਦਾਂ (ਸਿੰਘਾਂ) ਦੀਆਂ ਗੁਰੂ ਦੇ ਵਿਛੋੜੇ ਵਿਚ ਤੜਫ਼ਦੀਆਂ ਆਤਮਾਵਾਂ ਨੂੰ ਵੀ ਖਿਦਰਾਣੇ ਦੀ ਜੰਗ ਵਿਚ ਸ਼ਹਾਦਤ ਦਾ ਜਾਮ ਪੀ ਜਾਣ ਦੇ ਬਾਵਜੂਦ ਉਦੋਂ ਤਕ ਚੈਨ, ਸਕੂਨ ਅਤੇ ਮੁਕਤੀ ਨਹੀਂ ਸੀ ਨਸੀਬ ਹੋਈ ਜਦੋਂ ਤਕ ਕਿ ਉਨ੍ਹਾਂ ਦੇ ਮੋਹਰੀ, ਭਾਈ ਮਹਾਂ ਸਿੰਘ ਨੇ ਸਵਾਸ ਛੱਡਣ ਤੋਂ ਪਹਿਲਾਂ, ਪਰਉਪਕਾਰ ਨਾਲ ਭਰੀ ਆਪਣੀ ਹੰਝੂਆਂ ਭਿੱਜੀ ਜੋਦੜੀ ਦੁਆਰਾ, ਸਾਰਿਆਂ ਵੱਲੋਂ ਸਾਂਝੇ ਤੌਰ 'ਤੇ ਲਿਖਿਆ ਬੇ-ਦਾਵਾ, ਸਤਿਗੁਰਾਂ ਪਾਸੋਂ ਪੜਵਾ ਨਹੀਂ ਸੀ ਲਿਆ।

**ਹਵਾਲੇ ਅਤੇ ਪੈਰ-ਟਿੱਪਣੀਆਂ**

੧. ਸਾਹਿਬ ਸਿੰਘ : *ਸ੍ਰੀ ਗੁਰੂ ਗੋਬਿੰਦ ਸਿੰਘ ਜੀ,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੭੮ (ਚੌਥੀ ਵਾਰ), ਪੰਨਾ ੧੫੯ ਅਤੇ ੧੬੮

੨. ਹਰਿੰਦਰ ਸਿੰਘ ਮਹਿਬੂਬ : *ਸਹਿਜੇ ਰਚਿਓ ਖ਼ਾਲਸਾ,* ਅਸ਼ੋਕ ਬੁੱਕ ਡੀਪੂ, ਗੜ੍ਹਦੀਵਾਲਾ, ੧੯੮੮, ਪੰਨਾ ੪੦੯

੩. ਕਰਤਾਰ ਸਿੰਘ : *ਸਿੱਖ ਇਤਿਹਾਸ ਭਾਗ ੧,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੩ (ਸੱਤਵੀਂ ਵਾਰ) ਪੰਨਾ ੪੪੩

੪. ਜੱਗੀ, ਗੁਰਸ਼ਰਨ ਕੌਰ (ਸੰਪਾ.) *"ਵਾਰਾਂ ਭਾਈ ਗੁਰਦਾਸ"* ਪੰਨਾ ੮੭

੫. ਕਰਤਾਰ ਸਿੰਘ : *ਸਿੱਖ ਇਤਿਹਾਸ ਭਾਗ ੧,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੩ (ਸੱਤਵੀਂ ਵਾਰ) ਪੰਨਾ ੪੪੫

੬. ਭਾਈ ਕਾਨ੍ਹ ਸਿੰਘ ਨਾਭਾ : *ਮਹਾਨ ਕੋਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੯੦ (ਪੰਜਵੀਂ ਵਾਰ), ਪੰਨਾ ੯੮੦

੭. ਸਾਹਿਬ ਸਿੰਘ : *ਸ੍ਰੀ ਗੁਰੂ ਗੋਬਿੰਦ ਸਿੰਘ ਜੀ,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੭੮ (ਚੌਥੀ ਵਾਰ), ਪੰਨਾ ੨੧੩-੨੧੫

■

# ਤਉ ਕੜੀਐ ਜੇ ਦੂਜਾ ਕਰਤਾ

*-ਡਾ. ਪਰਮਜੀਤ ਕੌਰ**

ਇਸ ਵਿਗਿਆਨਕ ਯੁੱਗ ਵਿਚ ਸੰਸਾਰਕ ਸੁਖਾਂ ਦੇ ਸਾਰੇ ਸਾਧਨਾਂ ਦੇ ਹੁੰਦੇ ਹੋਏ ਵੀ ਮਨੁੱਖ ਮਾਨਸਿਕ ਸ਼ਾਂਤੀ ਦੇ ਅਣਹੋਂਦ ਵਿਚ ਦੁਖੀ ਪ੍ਰਤੀਤ ਹੁੰਦਾ ਹੈ ਅਤੇ ਕਈ ਰੋਗਾਂ ਨਾਲ ਘਿਰਿਆ ਹੋਇਆ ਹੈ। ਉਸ ਦੇ ਦੁਖ ਦਾ ਕਾਰਨ ਹੈ ਉਸ ਦੀ ਹਰ ਵੇਲੇ ਦੀ ਚਿੰਤਾ, ਫਿਕਰ ਅਤੇ ਮਾਨਸਿਕ ਤਨਾਅ। ਇਸ ਨਿਰੰਤਰ ਵੱਧਦੇ ਮਾਨਸਿਕ ਤਨਾਅ ਦਾ ਕਾਰਨ ਇਹ ਹੈ ਕਿ ਮਨੁੱਖ ਜਾਂ ਤਾਂ ਅਕਾਲ ਪੁਰਖ ਨੂੰ ਸਰਬਸ਼ਕਤੀਮਾਨ ਅਤੇ ਕਰਤਾ ਪੁਰਖ ਨਹੀਂ ਮੰਨਦਾ ਜਾਂ ਉਸ 'ਤੇ ਪੂਰਨ ਭਰੋਸਾ ਨਹੀਂ ਕਰਦਾ। ਜ਼ਿੰਦਗੀ ਦੇ ਸਫਰ ਵਿਚ ਆਏ ਦੁਖ, ਤਕਲੀਫਾਂ ਤੇ ਨੁਕਸਾਨ ਦਾ ਸਾਹਮਣਾ ਕਰਦੇ ਹੋਏ ਉਸ ਦਾ ਵਿਸ਼ਵਾਸ ਡੋਲ ਜਾਂਦਾ ਹੈ। ਉਹ ਇਹ ਨਹੀਂ ਸਮਝਦਾ ਕਿ ਅਕਾਲ ਪੁਰਖ ਸੰਸਾਰਕ ਪਦਾਰਥਾਂ ਨੂੰ ਪੈਦਾ ਕਰ ਕੇ ਖਿਨ ਵਿਚ ਹੀ ਨਾਸ਼ ਕਰਨ ਦੀ ਸਮਰੱਥਾ ਰੱਖਣ ਵਾਲਾ ਹੈ। ਰਾਜੇ ਨੂੰ ਇਕ ਖਿਨ ਵਿਚ ਕੰਗਾਲ ਬਣਾ ਦਿੰਦਾ ਹੈ ਅਤੇ ਉਸ ਦੀ ਕਿਰਪਾ ਹੋ ਜਾਏ ਤਾਂ ਨੀਵਾਂ ਅਖਵਾਉਣ ਵਾਲਾ ਕਮਜ਼ੋਰ ਮਨੁੱਖ ਵੀ ਰਾਜਿਆਂ ਵਾਲਾ ਆਦਰ ਮਾਣ ਪ੍ਰਾਪਤ ਕਰ ਲੈਂਦਾ ਹੈ:

*-ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ॥ (ਪੰਨਾ ੩੦੧)*
*-ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ॥*
*ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ॥ (ਪੰਨਾ ੪੯੯)*

ਭਾਂਤ-ਭਾਂਤ ਦੇ ਸਰੀਰ ਬਣਾ ਕੇ ਪ੍ਰਭੂ ਆਪ ਹੀ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਨਾਸ਼ ਕਰਦਾ ਹੈ। ਪ੍ਰਭੂ ਸਭ ਕੁਝ ਆਪ ਹੀ ਕਰ ਰਿਹਾ ਹੈ ਤੇ ਜੀਵਾਂ ਪਾਸੋਂ ਆਪ ਹੀ ਕਰਵਾ ਰਿਹਾ ਹੈ। ਜੀਵ ਦੇ ਵੱਸ ਵਿਚ ਕੁਝ ਨਹੀਂ ਹੈ। ਗੁਰਵਾਕ ਹਨ:

*-ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ॥*
*ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ॥ (ਪੰਨਾ ੪੮)*
*-ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ॥*
*ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥ (ਪੰਨਾ ੩੯)*
*-ਸਭ ਕੋ ਕਾਲ ਸਭਨ ਕੋ ਕਰਤਾ। ਰੋਗ ਸੋਗ ਦੋਖਨ ਕੋ ਹਰਤਾ (ਅਕਾਲ ਉਸਤਤ)*

ਹਰੇਕ ਜੀਵ ਦੇ ਗ਼ਲ ਵਿਚ ਸਿਰਜਣਹਾਰ ਨੇ ਮਾਨੋਂ ਜੀਵਨ ਜੁਗਤਿ ਦੀ ਰੱਸੀ ਪਾਈ ਹੋਈ ਹੈ। ਉਹ ਜਿਵੇਂ ਤੋਰਦਾ ਹੈ ਤਿਵੇਂ ਜੀਵ ਤੁਰਦੇ ਹਨ। ਹਰੇਕ ਜੀਵ ਦੇ ਅੰਦਰ ਆਪ ਹੀ ਬੈਠਾ ਪ੍ਰੇਰਨਾ ਕਰਦਾ ਹੈ:

*-ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ॥*
*ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ॥(ਪੰਨਾ ੬੦੬)*
*-ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥ (ਪੰਨਾ ੨੬੮)*

**੬੨੦, ਛੋਟੀ ਲਾਈਨ, ਗਲੀ ਨੰ. ੧, ਸੰਤਪੁਰਾ ਯਮੁਨਾਨਗਰ (ਹਰਿਆਣਾ)-੩੫੦੦੦੧ ਮੋ: +੯੧੯੮੧੨੩-੫੮੧੮੬*

ਸਾਰੇ ਜੀਵ ਅਕਾਲ ਪੁਰਖ ਦੇ ਬਣਾਏ ਹੋਏ ਵਾਜੇ ਹਨ ਤੇ ਉਹ ਪਰਮਾਤਮਾ ਆਪ ਹੀ ਵਜਾਉਣ ਵਾਲਾ ਹੈ:

*ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ॥*
*ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ॥*
*ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ॥ (ਪੰਨਾ ੬੦੬)*

ਗੁਰੂ ਸਾਹਿਬ ਵਿਸਥਾਰ ਨਾਲ ਸਮਝਾ ਰਹੇ ਹਨ ਕਿ ਕੋਈ ਇਹ ਨਾ ਸਮਝੇ ਕਿ ਮਨੁੱਖ ਦੇ ਕੁਝ ਵੱਸ ਵਿਚ ਹੈ। ਬੁਢਾਪਾ, ਮੌਤ, ਤਾਪ ਆਦਿਕ ਹਰੇਕ ਦੁਖ-ਕਲੇਸ਼ ਪਰਮਾਤਮਾ ਦੇ ਵੱਸ ਵਿਚ ਹੈ:

*ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ॥*
*ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ*
*ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥ (ਪੰਨਾ ੧੬੮)*

ਮਨੁੱਖ ਦੇ ਆਪਣੇ ਵੱਸ ਵਿਚ ਕੁਝ ਨਹੀਂ ਹੈ, ਉਹ ਆਪਣੀ ਮਰਜ਼ੀ ਨਾਲ ਕੁਝ ਨਹੀਂ ਕਰ ਸਕਦਾ। ਜਦੋਂ ਤਕ ਮਨੁੱਖ ਇਹ ਸਮਝਦਾ ਹੈ ਕਿ ਉਹ ਕੁਝ ਕਰ ਸਕਦਾ ਹੈ ਤਦੋਂ ਤਕ ਦੁਖੀ ਹੈ:

*-ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥ ਤਬ ਇਸ ਕਉ ਸੁਖੁ ਨਾਹੀ ਕੋਇ॥*
*ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*
*(ਪੰਨਾ ੨੭੮)*

*-ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*
*ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥ (ਪੰਨਾ ੭੩੬)*

ਜਦੋਂ ਜੀਵ ਦਾ ਮਨਚਾਹਿਆ ਨਹੀਂ ਹੁੰਦਾ ਤਾਂ ਉਹ ਥਾਂ-ਥਾਂ 'ਤੇ ਭਟਕਦਾ ਫਿਰਦਾ ਹੈ। ਉਹ ਇਹ ਭੁੱਲ ਜਾਂਦਾ ਹੈ ਕਿ ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ, ਜਿਸ ਦੇ ਕੀਤਿਆਂ ਕੁਝ ਹੋ ਸਕਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, ਹੇ ਅਕਾਲ ਪੁਰਖ! ਤੂੰ ਸਾਰੀ ਸ੍ਰਿਸ਼ਟੀ ਦਾ ਰਖਵਾਲਾ ਹੈਂ, ਸਰਬ ਵਿਆਪਕ ਹੈਂ। ਕਿਸੇ ਦੇ ਨਾਲ ਤੇਰੀ ਤੁਲਨਾ ਨਹੀਂ ਕੀਤੀ ਜਾ ਸਕਦੀ। ਤੇਰੇ ਵਰਗਾ ਕੋਈ ਹੈ ਹੀ ਨਹੀਂ। ਕੇਵਲ ਤੈਨੂੰ ਹੀ ਤੇਰੇ ਜਿਹਾ ਕਿਹਾ ਜਾ ਸਕਦਾ ਹੈ:

*-ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ॥*
*ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ॥ (ਪੰਨਾ ੩੦੧)*
*-ਤੂ ਕਰਤਾ ਤੇਰਾ ਸਭੁ ਕੀਆ॥*
*ਤੁਝੁ ਬਿਨੁ ਅਵਰੁ ਨ ਕੋਈ ਬੀਆ॥ (ਪੰਨਾ ੧੦੭੯)*
*-ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ॥ (ਪੰਨਾ ੭੪੭)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, ਹੇ ਭਾਈ! ਜੇ ਇਹ ਖਿਆਲ ਬਣਿਆ ਰਹੇ ਕਿ ਪਰਮਾਤਮਾ ਤੋਂ ਬਿਨਾ ਕੋਈ ਹੋਰ ਕੁਝ ਕਰ ਸਕਣ ਵਾਲਾ ਹੈ, ਤਾਂ ਚਿੰਤਾ-ਫਿਕਰ ਵਿਚ ਫਸੇ ਰਹਿੰਦੇ ਹਾਂ। ਤਦੋਂ ਹੀ ਝੂਰੀਦਾ ਹੈ ਜੇ ਇਹ ਖਿਆਲ ਬਣਿਆ ਰਹੇ ਕਿ ਕੋਈ

ਪ੍ਰਾਣੀ ਪਰਮਾਤਮਾ ਦੇ ਹੁਕਮ ਤੋਂ ਬਾਹਰ ਮਰ ਸਕਦਾ ਹੈ। ਜੇ ਇਹ ਯਕੀਨ ਹੋ ਜਾਵੇ ਕਿ ਅਕਾਲ ਪੁਰਖ ਸਾਡੀਆਂ ਲੋੜਾਂ ਨਹੀਂ ਜਾਣਦਾ, ਤਾਂ ਭੀ ਝੂਰਦੇ ਰਹੀਦਾ ਹੈ, ਪਰ ਹੇ ਪ੍ਰਭੂ! ਤੂੰ ਤਾਂ ਹਰ ਥਾਂ ਮੌਜੂਦ ਹੈ ਫਿਰ ਅਸੀਂ ਚਿੰਤਾ-ਫਿਕਰ ਕਿਉਂ ਕਰੀਏ? ਹੇ ਭਾਈ! ਕੁਝ ਵੀ ਪਰਮਾਤਮਾ ਦੇ ਹੁਕਮ ਤੋਂ ਬਾਹਰ ਨਹੀਂ ਹੁੰਦਾ, ਕਿਸੇ ਨੂੰ ਭੀ ਉਹ ਭੁਲੇਖੇ ਨਾਲ ਦੁਖੀ ਨਹੀਂ ਕਰਦਾ, ਫਿਰ ਚਿੰਤਾ ਫਿਕਰ ਕਿਉਂ ਕੀਤਾ ਜਾਏ? ਫੁਰਮਾਨ ਹੈ:

*-ਤਉ ਕੜੀਐ ਜੇ ਦੂਜਾ ਕਰਤਾ॥ ਤਉ ਕੜੀਐ ਜੇ ਅਨਿਆਇ ਕੋ ਮਰਤਾ॥*
*ਤਉ ਕੜੀਐ ਜੇ ਕਿਛੁ ਜਾਣੈ ਨਾਹੀ॥ ਕਿਆ ਕੜੀਐ ਜਾਂ ਭਰਪੂਰਿ ਸਮਾਹੀ॥੨॥*
*ਤਉ ਕੜੀਐ ਜੇ ਕਿਛੁ ਹੋਇ ਧਿਙਾਣੈ॥ ਤਉ ਕੜੀਐ ਜੇ ਭੂਲਿ ਰੰਞਾਣੈ॥*
*(ਪੰਨਾ ੧੧੪੦)*

ਅਕਾਲ ਪੁਰਖ ਸਭ ਦੇ ਨੇੜੇ ਤੇ ਸਦਾ ਅੰਗ-ਸੰਗ ਹੈ। ਮਾਤਾ-ਪਿਤਾ ਵਾਂਗ ਜੀਵਾਂ ਨੂੰ ਪਾਲਦਾ ਹੈ। ਗੁਰੂ ਸਾਹਿਬ ਸਮਝਾ ਰਹੇ ਹਨ ਕਿ ਅਸੀਂ ਸਾਰੇ ਅਕਾਲ ਪੁਰਖ ਦੇ ਬੱਚੇ ਹਾਂ। ਉਹ ਸਾਡੇ ਅਵਗੁਣਾਂ ਨੂੰ ਨਾ ਚਿਤਾਰਦਾ ਹੋਇਆ ਸਾਡੀਆਂ ਸਾਰੀਆਂ ਇੱਛਾਵਾਂ ਜੋ ਕਲਿਆਣਕਾਰੀ ਹਨ, ਪੂਰੀਆਂ ਕਰਦਾ ਹੈ। ਸਦਾ ਗਲ ਨਾਲ ਲਗਾ ਕੇ ਰੱਖਦਾ ਹੈ। ਉਸ ਨੂੰ ਦੂਰ ਨਾ ਸਮਝੋ:

*-ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥*
*ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥*
*ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ॥*
*ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ॥*
*ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ॥ (ਪੰਨਾ ੧੧੦੧)*
*-ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥*
*ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥ (ਪੰਨਾ ੪੨੯)*
*-ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ॥*
*ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ॥ (ਪੰਨਾ ੪੮੯)*

ਪਰ ਜਦੋਂ ਇਹ ਖਿਆਲ ਬਣ ਜਾਏ ਕਿ ਪਰਮਾਤਮਾ ਜੀਵ ਤੋਂ ਵੱਖਰਾ ਹੈ, ਕਿਤੇ ਦੂਰ ਹੈ ਤਾਂ ਚਿੰਤਾ-ਫਿਕਰ ਵਿਚ ਗਲਤਾਨ ਰਹੀਦਾ ਹੈ, ਝੂਰਦੇ ਰਹੀਦਾ ਹੈ:

*ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ॥ (ਪੰਨਾ ੫੮੩)*

ਜਿਸ ਤਰ੍ਹਾਂ ਇਕ ਬੱਚਾ ਜੋ ਆਪਣੇ ਮਾਤਾ-ਪਿਤਾ ਨੂੰ ਬਹੁਤ ਪਿਆਰ ਕਰਦਾ ਹੈ, ਉਨ੍ਹਾਂ 'ਤੇ ਪੂਰਨ ਭਰੋਸਾ ਕਰਦਾ ਹੈ ਤੇ ਇਹ ਸਮਝਦਾ ਹੈ ਕਿ ਉਹ ਜੋ ਕੁਝ ਵੀ ਕਰਨਗੇ ਉਸ ਦੇ ਭਲੇ ਲਈ ਹੀ ਕਰਨਗੇ ਤਾਂ ਉਹ ਸਦਾ ਨਿਸ਼ਚਿੰਤ ਰਹਿੰਦਾ ਹੈ, ਤਨਾਉ-ਮੁਕਤ ਤੇ ਖੁਸ਼ ਰਹਿੰਦਾ ਹੈ। ਕੋਈ ਚਿੰਤਾ-ਫਿਕਰ ਨਹੀਂ ਕਰਦਾ। ਜੀਵਨ ਵਿਚ ਸਫ਼ਲ ਹੁੰਦਾ ਹੈ, ਪਰ ਜਿਹੜਾ ਬਾਲਕ ਆਪਣੇ ਮਾਤਾ-ਪਿਤਾ 'ਤੇ ਭਰੋਸਾ ਨਹੀਂ ਕਰਦਾ, ਇਹ ਨਹੀਂ ਸੋਚਦਾ ਕਿ ਮਾਤਾ-ਪਿਤਾ ਸਦਾ ਉਸ ਦਾ ਕਲਿਆਣ ਚਾਹੁੰਦੇ ਹਨ, ਉਹ ਸਦਾ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਆਪਣੀ ਮਰਜ਼ੀ ਕਰਦਾ ਹੈ, ਇਸ

ਲਈ ਸਦਾ ਚਿੰਤਤ ਅਤੇ ਤਨਾਉ-ਗ੍ਰਸਤ ਰਹਿੰਦਾ ਹੈ ਜਿਸ ਕਾਰਨ ਉਹ ਦੁਖੀ ਪ੍ਰਤੀਤ ਹੁੰਦਾ ਹੈ। ਇਸੇ ਤਰ੍ਹਾਂ ਜਿਹੜੇ ਜੀਵ ਪਰਮਾਤਮਾ ਨੂੰ ਮਾਤਾ-ਪਿਤਾ ਵਾਂਗ ਪਿਆਰ ਕਰਦੇ ਹਨ, ਉਸ 'ਤੇ ਪੂਰਾ ਭਰੋਸਾ ਕਰਦੇ ਹਨ, ਇਹ ਸਮਝਦੇ ਹਨ ਕਿ ਉਨ੍ਹਾਂ ਦੇ ਜੀਵਨ ਦੀ ਡੋਰ ਅਕਾਲ ਪੁਰਖ ਦੇ ਹੱਥ ਵਿਚ ਹੈ ਉਹ ਚਿੰਤਾ-ਫਿਕਰ ਤੋਂ ਮੁਕਤ ਰਹਿੰਦਾ ਹਨ। ਉਹ ਸਮਝਦੇ ਹਨ ਕਿ ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਰਚੀ ਹੈ, ਇਸ ਦੀ ਪਾਲਣਾ ਦਾ ਫ਼ਿਕਰ ਵੀ ਉਸ ਨੂੰ ਹੀ ਹੈ:

*ਤਉ ਕੜੀਐ ਜੇ ਹੋਵੈ ਬਾਹਰਿ॥ ਤਉ ਕੜੀਐ ਜੇ ਵਿਸਰੈ ਨਰਹਰਿ॥*
*ਤਉ ਕੜੀਐ ਜੇ ਦੂਜਾ ਭਾਏ॥ ਕਿਆ ਕੜੀਐ ਜਾਂ ਰਹਿਆ ਸਮਾਏ॥*

*(ਪੰਨਾ ੧੧੪੦)*

ਮਨੁੱਖ ਹੋਰ ਸਾਰੇ ਆਹਰ ਕਰਦਾ ਫਿਰਦਾ ਹੈ ਪਰੰਤੂ ਜਿਸ ਪਰਮਾਤਮਾ ਨੇ ਉਸ ਨੂੰ ਹੱਥ-ਪੈਰ ਆਦਿਕ ਸਾਰੇ ਅੰਗ ਦਿੱਤੇ ਹਨ, ਰਹਿਣ ਲਈ ਸੁੰਦਰ ਘਰ, ਖਾਣ ਲਈ ਰਸਦਾਇਕ ਸੁਆਦਲੇ ਪਦਾਰਥ ਦਿੱਤੇ ਹਨ, ਪੁੱਤਰ-ਧੀ, ਮਿੱਤਰ, ਪਤੀ-ਪਤਨੀ ਆਦਿਕ ਸਬੰਧੀ ਦਿੱਤੇ ਹਨ; ਉਸ ਅਕਾਲ ਪੁਰਖ ਨੂੰ ਭੁੱਲ ਜਾਂਦਾ ਹੈ, ਉਸ ਦਾ ਸ਼ੁਕਰਗੁਜ਼ਾਰ ਨਹੀਂ ਹੁੰਦਾ, ਸਿਮਰਨ ਨਹੀਂ ਕਰਦਾ ਬਲਕਿ ਪਰਮਾਤਮਾ ਦੀਆਂ ਦਿੱਤੀਆਂ ਹੋਈਆਂ ਦਾਤਾਂ ਨੂੰ ਪਿਆਰ ਕਰਦਾ ਹੈ। ਪ੍ਰਭੂ ਤੋਂ ਬਿਨਾ ਹੋਰ-ਹੋਰ ਪਿਆਰ ਵਿਚ ਰਤਾ ਰਹਿੰਦਾ ਹੈ। ਇਹੀ ਨਹੀਂ ਆਪਣੇ ਧਨ-ਪਦਾਰਥ, ਮਾਣ-ਸਤਿਕਾਰ, ਧੀਆਂ-ਪੁੱਤਰ, ਮਹਿਲ-ਮਾੜੀਆਂ ਨੂੰ ਵੇਖ-ਵੇਖ ਕੇ ਹੰਕਾਰੀ ਹੋ ਜਾਂਦਾ ਹੈ ਤੇ ਸਹੀ ਜੀਵਨ ਜੀਉਂਦਾ ਹੈ। ਉਸ ਦੇ ਜੀਵਨ ਵਿਚ ਮਾਨਸਿਕ ਸ਼ਾਂਤੀ, ਆਨੰਦ, ਖੇੜਾ ਆਦਿ ਨਹੀਂ ਰਹਿੰਦਾ, ਦਿਨ-ਰਾਤ ਪਰੇਸ਼ਾਨ ਰਹਿੰਦਾ ਹੈ, ਝੂਰਦਾ ਰਹਿੰਦਾ ਹੈ:

*-ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ॥ (ਪੰਨਾ ੮੫)*
*-ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ॥*
*ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ॥ (ਪੰਨਾ ੬੯੦)*
*-ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ॥ (ਪੰਨਾ ੯੬੪)*

ਇਸ ਦੌੜ-ਭੱਜ ਵਾਲੀ ਮਸ਼ੀਨੀ ਜ਼ਿੰਦਗੀ ਵਿਚ ਜੇਕਰ ਮਨੁੱਖ ਮਾਨਸਿਕ ਸ਼ਾਂਤੀ ਅਤੇ ਆਤਮਿਕ ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਮਨ ਵਿਚ ਇਹ ਵਿਚਾਰ ਦ੍ਰਿੜ੍ਹ ਕਰਨਾ ਪਵੇਗਾ ਕਿ ਅਕਾਲ ਪੁਰਖ ਸੰਸਾਰ ਦਾ ਮਾਲਕ ਹੈ, ਕੋਈ ਹੋਰ ਉਸ ਦੇ ਬਰਾਬਰ ਦਾ ਨਹੀਂ ਹੈ। ਸਭ ਜੀਵਾਂ ਦਾ ਸਰੀਰ ਅਤੇ ਜੋ ਕੁਝ ਵੀ ਉਸ ਨੂੰ ਪ੍ਰਾਪਤ ਹੈ ਉਸ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ। ਮਨੁੱਖ ਉਹੀ ਕਰਦਾ ਹੈ ਜੋ ਅਕਾਲ-ਪੁਰਖ ਨੂੰ ਚੰਗਾ ਲੱਗਦਾ ਹੈ ਅਤੇ ਅਕਾਲ ਪੁਰਖ ਉਸ ਕੋਲੋਂ ਕਰਵਾਉਂਦਾ ਹੈ। ਕਿਸੇ ਹੋਰ ਕੋਲ ਕੋਈ ਫਰਿਆਦ ਨਹੀਂ ਕੀਤੀ ਜਾ ਸਕਦੀ:

*-ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ॥ (ਪੰਨਾ ੧੨੮੨)*
*-ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ॥*
*ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ॥*

*ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ॥*
*ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ॥* *(ਪੰਨਾ ੧੨੮੨)*

ਪਰਮਾਤਮਾ ਹੀ ਜੀਵਾਂ ਦੀ ਕਿਸਮਤ ਦਾ ਫੈਸਲਾ ਕਰਦਾ ਹੈ, ਉਹੀ ਉਸ ਦਾ ਆਸਰਾ ਹੈ, ਮਿੱਤਰ ਹੈ, ਸਹਾਈ ਹੈ। ਇਹ ਸਮਝ ਕੇ ਅਕਾਲ ਪੁਰਖ ਦੀ ਸ਼ਰਨ ਵਿਚ ਆ ਜਾਣ ਨਾਲ ਹੀ ਚਿੰਤਾ-ਫਿਕਰ, ਡਰ, ਭਰਮ, ਸਹਿਮ ਅਤੇ ਤਨਾਉ ਦੂਰ ਹੋ ਸਕਦਾ ਹੈ। ਗੁਰਵਾਕ ਹੈ:

*-ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ॥*
*ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ॥*
*ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ॥* *(ਪੰਨਾ ੪੫)*
*-ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ॥*
*ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ॥*
*ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ॥* *(ਪੰਨਾ ੮੩)*

ਇਸ ਲਈ ਪ੍ਰਭੂ ਦੇ ਦਰ ’ਤੇ ਅਰਦਾਸ ਕਰਨੀ ਚਾਹੀਦੀ ਹੈ ਕਿ, ਹੇ ਅਕਾਲ ਪੁਰਖ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ, ਮੇਰੇ ’ਤੇ ਕਿਰਪਾ ਕਰ, ਮੈਨੂੰ ਆਪਣੀ ਸ਼ਰਨ ਵਿਚ ਰੱਖ। ਅਰਦਾਸ ਕਰਨ ਨਾਲ ਆਤਮਿਕ ਬਲ ਪੈਦਾ ਹੁੰਦਾ ਹੈ ਅਤੇ ਆਤਮ-ਵਿਸ਼ਵਾਸ ਵਧਦਾ ਹੈ। ਸ਼ਰਨ ਵਿਚ ਆਉਣ ਦਾ ਭਾਵ ਹੈ ਆਪਣੇ ਆਪ ਨੂੰ ਪ੍ਰਭੂ ਦੇ ਹਵਾਲੇ ਕਰ ਦੇਣਾ। ਜੋ ਕੁਝ ਹੁੰਦਾ ਹੈ ਉਸ ਨੂੰ ਖਿੜੇ ਮੱਥੇ ਸਵੀਕਾਰ ਕਰਨਾ, ਉਦਾਸ ਨਹੀਂ ਹੋਣਾ, ਝੂਰਨਾ ਨਹੀਂ। ਮਨ ਦੀ ਐਸੀ ਅਵਸਥਾ ਗੁਰਬਾਣੀ ਨੂੰ ਸਹਿਜੇ-ਸਹਿਜੇ ਪਿਆਰ ਨਾਲ ਪੜ੍ਹਨ-ਵਿਚਾਰਨ ਅਤੇ ਹਿਰਦੇ ਵਿਚ ਵਸਾਉਣ ਨਾਲ, ਆਪਣੇ ਆਪ ਦੀ ਪੜਚੋਲ ਕਰਨ ਨਾਲ ਅਤੇ ਨਾਮ-ਸਿਮਰਨ ਕਰਨ ਨਾਲ ਬਣ ਸਕਦੀ ਹੈ। ਪਰਮਾਤਮਾ ਦਾ ਨਾਮ ਜਪ-ਜਪ ਕੇ ਮਨੁੱਖ ਦਾ ਮਨ ਧੀਰਜ ਧਾਰ ਲੈਂਦਾ ਹੈ। ਦੁਨੀਆ ਦੇ ਦੁਖਾਂ-ਸੁਖਾਂ ਵਿਚ ਡੋਲਦਾ ਨਹੀਂ। ਅਕਾਲ ਪੁਰਖ ਨੂੰ ਸਿਮਰ ਕੇ ਮਨ ਦਾ ਡਰ, ਸਹਿਮ ਸਭ ਦੂਰ ਹੋ ਜਾਂਦਾ ਹੈ। ਜਦੋਂ ਮਨੁੱਖ ਪਰਮਾਤਮਾ ਦਾ ਆਸਰਾ ਲੈ ਲੈਂਦਾ ਹੈ ਤਾਂ ਉਸ ਨੂੰ ਕੋਈ ਚਿੰਤਾ ਜਾਂ ਝੋਰਾ ਨਹੀਂ ਰਹਿ ਜਾਂਦਾ:

*ਹਰਿ ਜਪਿ ਜਪੇ ਮਨੁ ਧੀਰੇ॥੧॥ ਰਹਾਉ॥*
*ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ॥*
*ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ॥* *(ਪੰਨਾ ੧੩੨)*

ਮਨ ਵਿਚ ਚਿੰਤਾ ਤੇ ਫਿਕਰ ਦੀ ਥਾਂ ’ਤੇ ਖਿੜਾਉ, ਸੁਖ-ਅਨੰਦ ਬਣਿਆ ਰਹਿ ਸਕਦਾ ਹੈ, ਜ਼ਰੂਰਤ ਹੈ ਅਭਿਮਾਨੀ ਮਨ ਨੂੰ ਜਗਾਉਣ ਦੀ ਸਮਝਾਉਣ ਦੀ:

*ਆਪਨਾ ਪ੍ਰਭੁ ਆਇਆ ਚੀਤਿ॥*
*ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ॥ ਰਹਾਉ॥*
*ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ॥*
*ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ॥* *(ਪੰਨਾ ੮੨੬)* ■

# ਸਿੱਖੀ ਦੀ ਨੀਂਹ ਹੈ ਗੁਰੂ-ਘਰ ਦਾ ਅਦਬ

*-ਡਾ. ਸਤਿੰਦਰ ਪਾਲ ਸਿੰਘ**

ਚੱਲਣ ਦੀ ਜਾਚ ਹੋਵੇ ਤਾਂ ਹੀ ਪੈਂਡਾ ਤੈਅ ਕੀਤਾ ਜਾ ਸਕਦਾ ਹੈ। ਸੂਝਵਾਨ ਮੁਸਾਫਰ ਮਾਰਗ ਦੀ ਪੂਰੀ ਜਾਣਕਾਰੀ ਹਾਸਲ ਕਰਨ ਤੋਂ ਬਾਅਦ ਹੀ ਸਫਰ ਅਰੰਭ ਕਰਦਾ ਹੈ। ਅੱਜ (ਇੰਟਰਨੈੱਟ) ਗੂਗਲ 'ਤੇ ਲੋੜੀਂਦੀ ਜਾਣਕਾਰੀ ਮਿੰਟਾਂ 'ਚ ਹਾਸਲ ਹੋ ਜਾਂਦੀ ਹੈ। ਰਾਹ ਪੁੱਛਣ ਲਈ ਗੂਗਲ ਮੈਪ ਹੈ; ਜਿਸ ਦੀ ਸਹਾਇਤਾ ਨਾਲ ਦੁਨੀਆ ਦੇ ਕਿਸੇ ਵੀ ਕੋਨੇ 'ਤੇ ਪੁੱਜਿਆ ਜਾ ਸਕਦੈ। ਯਾਤਰਾ ਲਈ ਕੋਈ ਨ ਕੋਈ ਢੰਗ ਜਾਣਨਾ ਪੈਂਦਾ ਹੈ। ਯਾਤਰਾ ਲਈ ਤਿਆਰੀ ਆਪਣੇ ਆਪ 'ਚ ਅਹਿਮ ਹੈ। ਬਿਨਾ ਤਿਆਰੀ ਕੀਤਾ ਗਿਆ ਸਫਰ ਮੁਸ਼ਕਲ ਹੋ ਜਾਂਦਾ ਹੈ। ਜੀਵਨ ਦਾ ਸਫਰ ਸਭ ਤੋਂ ਕਠਿਨ ਹੈ, ਇਸ 'ਚ ਇੰਟਰਨੈੱਟ ਗੂਗਲ ਮੈਪ ਦਾ ਕੋਈ ਯੋਗਦਾਨ ਨਹੀਂ, ਪਰ ਇੱਕ ਢੰਗ ਹੈ। ਇਹ ਢੰਗ ਧਰਮ ਤੇ ਧਰਮ-ਪੁਰਸ਼ਾਂ ਨੇ ਦੱਸਿਆ ਹੈ ਜ਼ਿੰਦਗੀ ਜੀਉਣ ਦੀ ਵਿਧੀ ਨਾ ਹੋਵੇ ਤਾਂ ਪੂਰਾ ਜੀਵਨ ਵਿਅਰਥ ਚਲਾ ਜਾਂਦਾ ਹੈ। ਧਰਮ ਅਨੁਸਾਰ ਜੀਵਨ ਜੀਉਣ ਦੀ ਤਿਆਰੀ ਤੇ ਸਮਰੱਥਾ ਹਾਸਲ ਕਰਨਾ ਤੇ ਉਸ ਮਾਰਗ 'ਤੇ ਚੱਲ ਪਾਉਣਾ ਔਖਾ ਹੈ। ਸੰਸਾਰ ਅੰਦਰ ਭਿੰਨ-ਭਿੰਨ ਧਰਮ ਹਨ, ਜਿਨ੍ਹਾਂ ਦੇ ਮਹਾਂਪੁਰਖਾਂ ਨੇ ਆਪਣੇ ਅਨੁਆਈਆਂ ਨੂੰ ਵੱਖ-ਵੱਖ ਰਾਹ ਦੱਸੇ। ਸਿੱਖ ਇਸ ਪੱਖੋਂ ਭਾਗਸ਼ਾਲੀ ਹਨ ਕਿ ਉਨ੍ਹਾਂ ਦੀ ਰਹਿਨੁਮਾਈ ਤੇ ਸਹਾਇਤਾ ਲਈ ਆਪ ਸਤਿਗੁਰੂ ਸਦ-ਜੀਵਤ, ਸਦ ਹਾਜ਼ਰ-ਨਾਜਰ ਹਨ। ਸੰਸਾਰ ਦਾ ਸਭ ਤੋਂ ਆਧੁਨਿਕ ਧਰਮ ਸਿੱਖ ਪੰਥ ਪੂਰਨ ਸੁਚੇਤ ਹੈ ਕਿ ਜੀਵਨ ਦੀ ਸੰਪੂਰਨ ਦ੍ਰਿਸ਼ਟੀ ਪ੍ਰਾਪਤ ਕਰ ਸਿੱਖ ਦਾ ਪਰਮਾਤਮਾ ਨਾਲ ਮੇਲ ਹੋ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਗੁਰੂ ਦੇ ਦਰ ਤਕ ਲਿਜਾਣ ਤੋਂ ਗੁਰੂ-ਘਰ ਦਾ ਬਣਾਉਣ ਤਕ ਇਕ ਨਿੱਕੇ ਬਾਲਕ ਦੇ ਪਿਤਾ ਵਾਂਗੂੰ ਹੈ ਜੋ ਉਸ ਨੂੰ ਆਪਣੇ ਪੈਰਾਂ 'ਤੇ ਖੜੇ ਹੋਣ ਤੇ ਕਦਮ ਪੁੱਟਣ ਦੀ ਜਾਚ ਸਿਖਾ ਰਿਹਾ ਹੈ *ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ।* ਗੁਰਬਾਣੀ ਪ੍ਰੇਰਦੀ ਹੈ *ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ।* ਸਾਧ-ਸੰਗਤ 'ਚ ਹਰਿ ਜਸ ਗਾਉਣਾ ਤੇ ਸੁਣਨਾ, ਪਰਮਾਤਮਾ ਦੀ ਨਦਰਿ ਪ੍ਰਾਪਤ ਕਰਨ ਦਾ ਸਰਵ-ਸ੍ਰੇਸ਼ਠ ਮਾਰਗ ਹੈ *ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ* ਗੁਰਸਿੱਖ ਸਾਧ-ਸੰਗਤ ਲਈ ਗੁਰਦੁਆਰਾ ਸਾਹਿਬ ਆਉਂਦਾ ਹੈ।

ਸੰਸਾਰ ਭਰ ਦੇ ਗੁਰਦੁਆਰਾ ਸਾਹਿਬਾਨ 'ਚ ਆਉਣ ਵਾਲੀ ਸੰਗਤ ਦੀ ਕੋਈ ਥੁੜ ਨਹੀਂ ਹੈ। ਗੁਰਪੁਰਬ ਅਤੇ ਖਾਸ ਮੌਕਿਆਂ 'ਤੇ ਗੁਰਦੁਆਰਾ ਸਾਹਿਬਾਨ ਅੰਦਰ

***੧੭੧੬, ਰਾਜਾਜੀਪੁਰਮ, ਲਖਨਊ (ਉੱਤਰ ਪ੍ਰਦੇਸ਼) ੨੨੬੦੧੭। ਮੋ. +੯੧੯੪੧੫੯-੬੦੫੩੩*

ਤਿੱਲ ਭਰ ਜਗ੍ਹਾ ਮੁਸ਼ਕਲ ਹੁੰਦੀ ਹੈ। ਇਹ ਗੁਰੂ-ਘਰ ਤੇ ਗੁਰਬਾਣੀ ਪ੍ਰਤੀ ਸਿੱਖ ਦੀ ਅਤੁੱਟ ਸ਼ਰਧਾ ਦਾ ਸ਼ੁਭ ਸੰਕੇਤ ਹੈ। ਪਰ ਸਿੱਖ ਦੇ ਆਤਮਿਕ ਵਿਕਾਸ ਤੇ ਸਿੱਖੀ ਦੀ ਚੜ੍ਹਦੀ ਕਲਾ ਲਈ ਇੰਨਾ ਹੀ ਕਾਫੀ ਨਹੀਂ। ਗੁਰਦੁਆਰਾ ਸਾਹਿਬ ਆਉਣ 'ਤੇ ਗੁਰਬਾਣੀ ਸੁਣਨ ਮਾਤਰ ਤਕ ਹੀ ਗੱਲ ਨਹੀਂ ਮੁੱਕ ਜਾਂਦੀ। ਗੁਰਦੁਆਰਾ ਸਾਹਿਬ ਆਉਣ ਦਾ ਮਨੋਰਥ *ਗੁਰਸਿਖੀ ਬਾਰੀਕ* ਨੂੰ ਸਮਝਣ, *ਖੰਡੇ ਧਾਰ* 'ਤੇ ਚੱਲਣ ਅਤੇ *ਗਲੀ ਅਤਿ ਭੀੜੀ* ਤੋਂ ਗੁਜ਼ਰਨ ਲਈ ਤਿਆਰ ਹੋ ਕੇ ਆਉਣਾ ਹੈ। ਗੁਰਦੁਆਰਾ ਸਾਹਿਬ ਆਉਣਾ ਤਾਂ ਹੀ ਸਫਲ ਹੈ ਜੇ ਗੁਰਸਿੱਖੀ ਦੇ ਕੰਡਿਆਂ ਭਰੇ ਮਾਰਗ 'ਤੇ ਚੱਲਣਾ ਆ ਜਾਏ *ਗੁਰਮੁਖਿ ਮਾਰਗਿ ਚਲਣਾ ਆਸ ਨਿਰਾਸੀ ਝੀੜ ਉਝੀੜੀ।* ਮਾਮੂਲੀ ਵਿੱਦਿਅਕ ਇਮਤਿਹਾਨ ਲਈ ਵੀ ਜਦੋਂ ਵਿਦਿਆਰਥੀ ਸਕੂਲ ਜਾਂ ਕਾਲਜ ਜਾਂਦਾ ਹੈ ਤਾਂ ਪੂਰਨ ਤਿਆਰੀ ਨਾਲ ਜਾਂਦਾ ਹੈ। ਜੀਵਨ ਦੇ ਸਵਾਲ ਹੱਲ ਕਰਨ ਲਈ ਬਿਨਾ ਤਿਆਰੀ ਗੁਰਦੁਆਰਾ ਸਾਹਿਬ ਜਾਣਾ ਸਰੀਰਕ ਹਾਜ਼ਰੀ ਤਾਂ ਹੋ ਸਕਦੀ ਹੈ, ਪਰ ਆਤਮਕ ਨਹੀਂ। ਗੁਰਦੁਆਰਾ ਸਾਹਿਬ ਸਾਧ-ਸੰਗਤ ਕਰਨ ਤੇ ਗੁਰਮਤਿ ਧਾਰਨ ਕਰਨ ਦੇ ਮੌਕੇ ਦੇਣ ਵਾਲੇ ਉਹ ਪਾਵਨ ਅਸਥਾਨ ਹਨ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ 'ਚ ਪਰਮਾਤਮਾ ਆਪ ਵਰਤ ਰਿਹਾ ਹੈ ਤੇ ਸ਼ਰਨ ਆਇਆਂ ਦੇ ਜਨਮਾਂ-ਜਨਮਾਂ ਦੇ ਪਾਪ, ਦੋਖ ਹਰ ਰਿਹਾ ਹੈ *ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ* ਗੁਰਸਿੱਖ ਲਈ ਗੁਰਦੁਆਰਾ ਸਾਹਿਬ ਜਾਣਾ ਕੋਈ ਧਾਰਮਿਕ ਰਸਮ, ਨਿਯਮ ਜਾਂ ਕਿਰਿਆ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਰੰਭਕ ਰਾਗੁ 'ਸਿਰੀਰਾਗੁ' ਅੰਦਰ ਸੁਸ਼ੋਭਿਤ ਬਾਣੀ ਗੁਰਦੁਆਰਾ ਸਾਹਿਬ ਜਾਣ ਵਾਲੇ ਸਿੱਖ ਦੇ ਚਿੱਤ, ਗੁਰਬਾਣੀ ਦੇ ਸਤਿਕਾਰ ਤੇ ਗੁਰੂ-ਘਰ ਤੋਂ ਆਸ ਨੂੰ ਰੋਸ਼ਨ ਕਰਨ ਵਾਲੀ ਹੈ। 'ਸਿਰੀਰਾਗੁ' ਸੰਧਿਆ ਵੇਲੇ ਦਾ ਰਾਗ, ਜੋ ਹਨੇਰਾ ਹੋਣ ਤੋਂ ਪਹਿਲਾਂ ਮਨੁੱਖੀ ਬਿਰਤੀ ਨੂੰ ਪ੍ਰੇਰਤ ਕਰਨ ਵਾਲਾ ਹੈ। ਧਾਰਮਿਕ ਅਰਥਾਂ 'ਚ ਇਸ ਰਾਗ ਦੀ ਮਹੱਤਤਾ ਹੈ ਕਿ ਹਾਲੇ ਵੀ ਵੇਲਾ ਹੈ ਸੰਭਲਣ ਦਾ। ਹਾਲੇ ਵੀ ਗੱਲ ਬਣ ਸਕਦੀ ਹੈ। ਇਹ ਮਿਟਦੀ ਹੋਈ ਆਸ ਜਗਾਉਣ ਦਾ ਰਾਗ ਹੈ। ਮੋਹ-ਮਾਇਆ, ਵਿਕਾਰਾਂ, ਪਖੰਡ, ਅਡੰਬਰਾਂ ਦੇ ਕੂੜ ਤੇ ਜਬਰ, ਅਨਿਆਂ 'ਚ ਡੁੱਬ ਰਹੇ ਸੰਸਾਰ ਨੂੰ ਬਚਾਉਣ ਲਈ ਸ੍ਰੀ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਧਰਮ ਜਗਤ ਅੰਦਰ ਸਿਰੀਰਾਗੁ ਦੀ ਗੂੰਜ ਜਿਹਾ ਹੀ ਸੀ। ਗੁਰੂ ਸਾਹਿਬ ਨੇ ਕਲਜੁਗ ਦੇ ਘੁੱਪ ਹਨੇਰੇ ਅੰਦਰ ਗਿਆਨ ਦਾ ਦੀਵਾ ਬਾਲਿਆ ਤੇ ਪੰਥ ਚਾਨਣ ਕਰ ਪੂਰੀ ਮਨੁੱਖਤਾ ਨੂੰ ਉਬਾਰ ਲਿਆ ਸੀ। ਰਾਗ 'ਸਿਰੀਰਾਗੁ' ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਵਰਤਿਆ ਗਿਆ ਪਹਿਲਾ ਰਾਗ ਹੈ। ਗੁਰਮਤਿ ਦੀ ਵੀਚਾਰ ਹੀ ਇੱਥੋਂ ਅਰੰਭ ਹੁੰਦੀ ਹੈ ਕਿ ਹਾਲੇ ਵੇਲਾ ਹੈ, ਸੰਭਲ ਜਾਣ 'ਚ ਭਲਾਈ ਹੈ। ਗੁਰਸਿੱਖ ਨੂੰ ਗੁਰੂ-ਘਰ ਜੋਗਾ ਬਣਾਉਣ ਲਈ ਗੁਰਬਾਣੀ ਦੀ ਪਹਿਲੀ ਤਿਆਰੀ ਸੰਸਾਰ ਦੇ ਰੰਗ ਤਮਾਸ਼ਿਆਂ ਤੋਂ ਉਸ ਦਾ ਮੋਹ ਤੋੜਨਾ ਹੈ *ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ*

ਗੁਰੂ-ਘਰ ਜਾਣ ਲਈ ਆਪਣੀ ਸੰਪਦਾ, ਉੱਚੇ ਆਵਾਸ, ਧਨ-ਦੌਲਤ, ਰਸੂਖ, ਰੁਤਬਾ ਆਦਿਕ ਜਿਨ੍ਹਾਂ 'ਤੇ ਆਮ ਤੌਰ 'ਤੇ ਮਾਣ ਕੀਤਾ ਜਾਂਦਾ ਹੈ, ਵਿੱਸਰ ਜਾਣਾ ਜ਼ਰੂਰੀ ਹੈ। ਇਨਸਾਨ ਨੂੰ ਆਪਣੇ ਧਰਮ-ਕਰਮ, ਜੋਗ-ਅਭਿਆਸ, ਹਠ, ਤਿਆਗ ਆਦਿਕ 'ਤੇ ਵੀ ਛੇਤੀ ਮਾਣ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਨੇ ਫੁਰਮਾਇਆ ਹੈ ਕਿ ਗੁਰੂ-ਘਰ 'ਚ ਇਨ੍ਹਾਂ ਦੀ ਕੋਈ ਕੀਮਤ ਨਹੀਂ ਪੈਂਦੀ *ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ* ਸੰਸਾਰ ਅੰਦਰ ਕਿਤਨੀ ਹੀ ਵਡਿਆਈ ਕਿਉਂ ਨਾ ਖੱਟ ਲਈ ਜਾਵੇ ਪਰਮਾਤਮਾ ਦੇ ਦਰ 'ਤੇ ਇਹ ਪ੍ਰਵਾਨ ਨਹੀਂ ਹੁੰਦੀ ਕਿਉਂਕਿ ਉੱਥੋਂ ਦੇ ਆਪਣੇ ਹੀ ਨਿਯਮ ਹਨ *ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ* ਉਸ ਘਰ ਦਾ ਤਰੀਕਾ ਸੰਸਾਰ ਤੋਂ ਵੱਖਰਾ ਹੈ। ਗੁਰਦੁਆਰਾ ਸਾਹਿਬ ਜਾਣ ਦਾ ਪਹਿਲਾ ਅਦਬ ਹੈ: ਵਿੱਸਰ ਜਾਣਾ। ਆਪਣੀ ਸੰਸਾਰਕ ਹੋਂਦ ਭਾਵ ਦੁਨਿਆਵੀ ਪ੍ਰਾਪਤੀਆਂ, ਸੰਬੰਧਾਂ ਨੂੰ ਵਿਸਾਰ ਕੇ ਜਾਣਾ ਹੀ ਗੁਰੂ-ਘਰ 'ਚ ਸਵੀਕਾਰ ਹੁੰਦਾ ਹੈ।

ਬੋਲੀ 'ਚ ਮਿਠਾਸ ਹੋਵੇ, ਸਚਿਆਈ ਤੇ ਸੰਜਮ ਹੋਵੇ। ਭਾਵੇਂ ਸੰਸਾਰ ਅੰਦਰ ਕੂੜ ਵਰਤ ਰਿਹਾ ਹੈ *ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ* ਪਰ ਪਰਮਾਤਮਾ ਨੇ ਗਿਆਨੀਆਂ, ਧਰਮੀਆਂ ਨੂੰ ਸੱਚ ਦੇ ਦਰਸ਼ਨ ਵੀ ਕਰਾਏ ਹਨ; ਜਿਸ ਨਾਲ ਜੀਵਨ ਸਫਲ ਹੁੰਦਾ ਹੈ *ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ* ਸੰਸਾਰਕ ਰਸਾਂ ਤੋਂ ਨਿਕਲ ਕੇ ਸੱਚ ਨੂੰ ਧਾਰਨ ਕਰਨ ਦੀ ਭਾਵਨਾ ਪ੍ਰਗਟ ਹੋਣੀ ਚਾਹੀਦੀ ਹੈ *ਬਾਬਾ ਬੋਲੀਐ ਪਤਿ ਹੋਇ* ਧਰਮ ਦੇ ਮਾਰਗ 'ਤੇ ਚੱਲਣ ਦਾ ਸੰਕਲਪ ਦ੍ਰਿੜ੍ਹ ਹੋਣਾ ਚਾਹੀਦੈ। ਸੱਚ ਜੇ ਮਨੁੱਖ ਦੇ ਜੀਵਨ 'ਚ ਨਿਰੰਤਰ ਪ੍ਰਗਟ ਨਹੀਂ ਹੋ ਰਿਹਾ ਤਾਂ ਉਹ ਪਰਮਾਤਮਾ ਦੀ ਮਿਹਰ ਤੋਂ ਦੂਰ ਹੀ ਹੈ *ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ* ਇਹ ਨਹੀਂ ਹੋ ਸਕਦਾ ਕਿ ਗੁਰਸਿੱਖ ਦਾ ਆਚਰਨ ਗੁਰਦੁਆਰਾ ਸਾਹਿਬ ਵਿਖੇ ਕੁਝ ਹੋਰ ਅਤੇ ਬਾਹਰ ਕੁਝ ਹੋਰ ਹੋਵੇ। ਇਨਸਾਨੀ ਕਮਜ਼ੋਰੀ ਹੈ ਕਿ ਉਹ ਜ਼ਿਆਦਾ ਤੋਂ ਜ਼ਿਆਦਾ ਹਾਸਲ ਕਰਨਾ ਚਾਹੁੰਦਾ ਹੈ। ਸੰਸਾਰ ਦੇ ਰਸ-ਰੰਗ ਤੋਂ ਉਹ ਕਦੇ ਰੱਜਦਾ ਨਹੀਂ। ਇੰਦ੍ਰੀਆਂ ਦੇ ਰਸ ਉਸ ਨੂੰ ਸਦਾ ਹੀ ਬੇਚੈਨ ਰੱਖਦੇ ਹਨ। ਸੁਆਦਲੇ ਭੋਜਨ-ਵਿਅੰਜਨ, ਵਸਤਰ, ਦੌਲਤ, ਸਲਤਨਤ ਅਤੇ ਭੋਗ-ਵਿਲਾਸ ਆਦਿ ਦਾ ਕੋਈ ਅੰਤ ਨਹੀਂ ਹੈ। ਸਾਰਾ ਜੀਵਨ ਇਨ੍ਹਾਂ ਨੂੰ ਹਾਸਲ ਕਰਨ ਤੇ ਸੰਭਾਲਣ 'ਚ ਲੱਗ ਜਾਂਦਾ ਹੈ। ਅਗਿਆਨੀ ਤੇ ਮਾਇਆ-ਮੋਹ 'ਚ ਮੁਗਧ ਲੋਗ ਜੀਵਨ ਦਾ ਦੁਰਲੱਭ ਮੌਕਾ ਵਿਅਰਥ ਗੁਆ ਦਿੰਦੇ ਹਨ *ਬਾਬਾ ਹੋਰੁ ਚੜਨਾ ਖੁਸੀ ਖੁਆਰੁ* ਗੁਰੂ ਨਾਨਕ ਸਾਹਿਬ ਨੇ ਗੁਰਸਿੱਖ ਤੇ ਸਾਕਤ ਦੀ ਪਛਾਣ ਸਪਸ਼ਟ ਕੀਤੀ:

*ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥*
*ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ* *(ਪੰਨਾ ੨੨)*

ਮਨੁੱਖ ਆਪਣੀ ਸੋਚ ਤੇ ਰੁਚੀ ਅਨੁਸਾਰ ਹੀ ਕਿਧਰੇ ਜਾਂਦਾ ਹੈ ਜਾਂ ਕੋਈ ਕੰਮ

ਕਰਦਾ ਹੈ। ਮਨ ਦਾ ਚਾਉ ਤੇ ਭਾਵਨਾ ਜੀਵਨ 'ਚ ਮਹੱਤਵਪੂਰਨ ਹਨ। ਭਾਵਨਾ ਤੇ ਚਾਉ ਨਾ ਹੋਵੇ ਤਾਂ ਗੁਰਦੁਆਰਾ ਸਾਹਿਬ ਜਾਣਾ ਲੇਖੇ ਨਹੀਂ ਲੱਗਦਾ। ਇਕ ਬਾਹਰਲਾ ਕਰਮ ਬਣ ਕੇ ਰਹਿ ਜਾਂਦਾ ਹੈ। ਗੁਰਦੁਆਰਾ ਸਾਹਿਬ ਜਾਣ ਦਾ ਚਾਉ ਹੋਵੇ, ਭਾਵਨਾ ਹੋਵੇ। ਮਨ ਸੰਸਾਰ ਦੀਆਂ ਕੂੜ-ਕਿਰਿਆਵਾਂ ਪ੍ਰਤੀ ਉਦਾਸ ਹੋ ਜਾਵੇ।

ਇੰਦ੍ਰੀਆਂ ਦੇ ਰਸ ਮੁੱਕ ਜਾਣ ਅਤੇ ਮਨ ਅੰਦਰ ਪਰਮਾਤਮਾ ਦਾ ਰਸ ਪੈਦਾ ਹੋ ਜਾਵੇ। ਗੁਰੂ-ਘਰ ਦੇ ਦਰਸ਼ਨ ਬਿਨਾ ਮਨ ਵਿਆਕੁਲ ਰਹੇ। ਗੁਰਦੁਆਰਾ ਸਾਹਿਬ ਜਾਣ ਲਈ ਸਾਕਤ ਅਵਸਥਾ ਨੂੰ ਤਿਆਗ ਕੇ ਗੁਰਮੁਖ ਬਣਨਾ ਹੈ। ਗੁਰਮੁਖ ਦਾ ਮਨ ਗੁਰੂ ਤੇ ਗੁਰੂ-ਘਰ ਪ੍ਰਤੀ ਪਿਆਰ ਤੇ ਸਤਿਕਾਰ ਨਾਲ ਭਰਪੂਰ ਰਹਿੰਦਾ ਹੈ ਤੇ ਉਸ ਤੁਲ ਪਾਵਨ ਤੇ ਸੁੰਦਰ ਅਸਥਾਨ ਕੋਈ ਨਹੀਂ ਲੱਗਦਾ:

*ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥*
*ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥*
*ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥* *(ਪੰਨਾ ੧੭)*

ਗੁਰਸਿੱਖ ਲਈ ਗੁਰਦੁਆਰਾ ਸਾਹਿਬ ਸੰਸਾਰ ਦਾ ਸਭ ਤੋਂ ਪਾਵਨ ਤੇ ਉੱਚਾ ਅਸਥਾਨ ਹੈ, ਜਿੱਥੇ ਸਾਰੀਆਂ ਰਿੱਧੀਆਂ-ਸਿੱਧੀਆਂ ਤੇ ਨੌਂ ਨਿਧੀਆਂ ਵਰਤ ਰਹੀਆਂ ਹਨ। ਜਿੱਥੇ ਅਨਮੋਲ ਦਾਤਾਂ ਦੇ ਅਤੁੱਟ ਭੰਡਾਰ ਭਰੇ ਹੋਏ ਹਨ। ਇਹ ਆਤਮਿਕ ਵਿਕਾਸ ਦਾ ਸਭ ਤੋਂ ਸ੍ਰੇਸ਼ਠ ਕੇਂਦਰ ਹੈ, ਜਿੱਥੇ ਪਰਮਾਤਮਾ ਆਪ ਮਿਹਰ ਕਰ ਮੁਕਤੀ ਦੇ ਗੱਫੇ ਵੰਡ ਰਿਹਾ ਹੈ। ਪਰ ਇਸ ਅਸਥਾਨ 'ਤੇ ਹਾਜ਼ਰੀ ਪ੍ਰਵਾਨ ਕਰਾਉਣ ਲਈ ਗੁਰੂ ਦੇ ਹੁਕਮ ਅਨੁਸਾਰ ਅੰਤਰ ਭਾਵਨਾ ਤੇ ਸਮਰੱਥਾ ਪੈਦਾ ਕਰਨਾ ਬਣਦਾ ਹੈ। ਸਾਰੀ ਆਸ ਗੁਰੂ-ਘਰ 'ਤੇ ਟਿਕੀ ਹੋਵੇ, ਪੂਰਨ ਪ੍ਰੇਮ ਤੇ ਸ਼ਰਧਾ ਗੁਰੂ-ਸ਼ਬਦ ਨਾਲ ਜੁੜੀ ਹੋਵੇ। ਗੁਰੂ ਦੀ ਮਹਿਮਾ 'ਤੇ ਅਡੋਲ ਭਰੋਸਾ ਹੋਵੇ। ਆਪਣੇ ਅਤੇ ਗੁਰੂ ਦੇ ਰਿਸ਼ਤੇ ਦਾ ਸੱਚ ਵੀ ਧਿਆਨ 'ਚ ਹੋਵੇ:

*ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ॥* *(ਪੰਨਾ ੧੭)*

ਗੁਰੂ-ਘਰ ਜਾਣਾ ਤਾਂ ਹੀ ਲੇਖੇ ਹੈ ਜੇ ਆਪਣੀ ਸਾਰੀ ਸਿਆਣਪ, ਬੁਧਿ, ਜੁਗਤ ਸਦਾ ਲਈ ਵਿੱਸਰ ਜਾਏ। ਆਪਣੇ ਔਗੁਣਾਂ ਦੀ ਪਛਾਣ ਹੋ ਜਾਏ। ਆਪਣੇ ਔਗੁਣਾਂ ਦੀ ਪਛਾਣ ਨਾ ਹੋਵੇ ਤਾਂ ਗੁਰੂ-ਘਰ 'ਚ ਮੰਗਣ ਦੀ ਸਲਾਹੀਅਤ ਹੀ ਨਹੀਂ ਆਉਂਦੀ। ਗੁਰੂ-ਘਰ ਜਾ ਕੇ ਵੀ ਸੱਖਣੇ ਹੀ ਮੁੜ ਆਉਣਾ ਪੈਂਦਾ ਹੈ। ਸੱਚ ਦੀ ਪਛਾਣ ਹੋਣ ਤੋਂ ਬਾਅਦ ਹੀ ਪਰਮਾਤਮਾ ਦੀ ਮਿਹਰ ਹੁੰਦੀ ਹੈ *ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ* ਆਪਣੇ ਔਗੁਣਾਂ ਦੀ ਪਛਾਣ ਪਰਮਾਤਮਾ ਦੀ ਵਡਿਆਈ ਦੇ ਨੇੜੇ ਲਿਜਾਣ ਵਾਲੀ ਹੁੰਦੀ ਹੈ। ਪਰਮਾਤਮਾ ਦੇ ਅਸੀਮ ਗੁਣਾਂ ਤੇ ਬਲ ਦਾ ਪਤਾ ਹੀ ਤਾਂ ਲੱਗਦਾ ਹੈ। ਆਪਣੇ ਔਗੁਣਾਂ ਨੂੰ ਜਾਣ ਕੇ ਗੁਰਦੁਆਰਾ ਸਾਹਿਬ ਆਉਣ ਦਾ ਮਕਸਦ ਹੈ ਔਗੁਣਾਂ ਨੂੰ ਗੁਣਾਂ 'ਚ ਬਦਲਣਾ। ਗੁਣਾਂ ਦੇ ਬਿਨਾ ਜੀਵਨ ਬਿਰਥਾ ਹੈ। ਮਨੁੱਖੀ

ਜੀਵਨ ਦਾ ਮਨੋਰਥ ਪੂਰਨ ਕਰਨ ਲਈ ਸੁਚੇਤ ਰਹਿਣ ਦੀ ਲੋੜ ਹੈ। ਇਹ ਵੇਲਾ ਪਦਾਰਥਵਾਦੀ ਸੋਚ 'ਚ ਹੀ ਲੰਘ ਗਿਆ ਤਾਂ ਪਛਤਾਵਾ ਹੀ ਹੱਥ ਲੱਗਣਾ ਹੈ। ਤਨ ਦੀ ਸ਼ਕਤੀ ਜਿਸਮਾਨੀ ਤੇ ਰੂਹਾਨੀ, ਜੋ ਪਰਮਾਤਮਾ ਨੇ ਬਖਸ਼ੀ ਹੈ ਉਹ ਗੁਣਾਂ ਦੀ ਪ੍ਰਾਪਤੀ ਲਈ ਹੀ ਹੈ। ਇਸ ਸ਼ਕਤੀ ਨੂੰ ਪੂਰੇ ਜਤਨ ਨਾਲ ਸ੍ਰੇਸ਼ਠ ਗੁਣ ਧਾਰਨ ਕਰਨ ਲਈ ਲਗਾਉਣ ਦੀ ਲੋੜ ਹੈ:

*ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥*
*ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥*
*ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥* *(ਪੰਨਾ ੨੦)*

ਸੰਸਾਰ ਅੰਦਰ ਲੋਕ ਭਾਵੇਂ ਕਿਤਨੀ ਸਿਫਤ ਕਰਨ, ਆਪਣੇ ਅੰਦਰਲੇ ਔਗੁਣਾਂ ਤੋਂ ਹਰ ਕੋਈ ਵਾਕਫ ਹੁੰਦਾ ਹੈ। ਗੁਰਦੁਆਰਾ ਸਾਹਿਬ ਜਾਣ ਲੱਗਿਆਂ ਆਪਣੇ ਔਗੁਣਾਂ ਦਾ ਗਿਆਨ ਤੇ ਅਹਿਸਾਸ ਹੋਵੇ ਤੇ ਸੰਸਾਰਕ ਵਾਹ-ਵਾਹੀ ਵਿੱਸਰ ਜਾਏ। ਮਨ ਅੰਦਰ ਇਨ੍ਹਾਂ ਔਗੁਣਾਂ ਨੂੰ ਜਿੱਤਣ ਦੀ ਅਭਿਲਾਖਾ ਜਾਗ੍ਰਿਤ ਹੋ ਜਾਏ। ਜਿਸ ਦਿਨ ਇਹ ਬਿਰਤੀ ਪ੍ਰਗਟ ਹੋ ਜਾਏਗੀ, ਇਕ ਸੱਚਾ ਸਿੱਖ ਗੁਰਦੁਆਰਾ ਸਾਹਿਬ ਜਾਣ ਲਈ ਤਿਆਰ ਹੋਵੇਗਾ। ਇਹ ਬਿਰਤੀ ਆਪ ਹੀ ਉਸ ਦੀ ਸਰੀਰਕ ਭਾਸ਼ਾ 'ਚ ਦਿੱਸੇਗੀ ਵਸਤਰ ਸਾਦਗੀ ਭਰੇ ਹੋ ਜਾਣਗੇ, ਅੱਖਾਂ ਨੀਵੀਆਂ ਹੋ ਜਾਣਗੀਆਂ, ਬੋਲੀ ਨਿਮ੍ਰਤਾ ਭਰੀ ਹੋ ਜਾਏਗੀ, ਧਿਆਨ ਅੰਤਰ-ਮੁਖੀ ਹੋ ਜਾਏਗਾ ਤੇ ਸੁਰਤ ਗੁਰੂ-ਸ਼ਬਦ 'ਤੇ ਟਿਕ ਜਾਏਗੀ। ਗੁਰੂ-ਘਰ ਅੰਦਰ ਕਿਸੇ ਨੂੰ ਵੀ ਆਉਣ 'ਤੇ ਰੋਕ ਨਹੀਂ ਹੈ। ਸਾਰਿਆਂ ਲਈ ਗੁਰੂ-ਘਰ ਦੇ ਦੁਆਰ ਸਦਾ ਖੁੱਲੇ ਹੋਏ ਹਨ। ਗੁਰੂ-ਘਰ ਅੰਦਰ ਸ਼ਬਦ ਅੰਮ੍ਰਿਤ ਵਰ੍ਹ ਰਿਹਾ ਹੈ, ਪਰ ਭਿੱਜੇਗਾ ਉਹ ਜੋ ਭਿੱਜਣ ਲਈ ਆਇਆ ਹੈ। ਹੰਕਾਰ-ਵਿਕਾਰਾਂ ਨਾਲ ਭਰਿਆ ਹੋਇਆ, ਮਾਇਆ ਮੋਹ 'ਚ ਪਿਆ ਹੋਇਆ ਮਨ ਇਸ ਅੰਮ੍ਰਿਤ ਤੋਂ ਵਾਂਝਿਆਂ ਹੀ ਰਹਿੰਦਾ ਹੈ *ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ* ਸਾਕਤ ਦਾ ਧਿਆਨ ਆਪਣੇ ਕੀਮਤੀ ਕੱਪੜਿਆਂ ਵੱਲ ਹੋਵੇਗਾ, ਧਨ-ਦੌਲਤ, ਤਾਕਤ ਦਾ ਮਦ ਉਸ ਦੇ ਮੱਥੇ 'ਤੇ ਲਿਖਿਆ ਹੋਵੇਗਾ। ਉਹ ਆਪਣੀ ਹੋਂਦ ਦਾ ਲੋਕਾਂ 'ਤੇ ਅਸਰ ਵੇਖਣ ਦੀ ਕੋਸ਼ਿਸ਼ ਕਰ ਰਿਹਾ ਹੋਵੇਗਾ ਤੇ ਲੋਕਾਂ ਕੋਲੋਂ ਸਤਿਕਾਰ ਪਾਉਣ ਦੀ ਆਸ ਕਰ ਰਿਹਾ ਹੋਵੇਗਾ। ਇਸ ਦੇ ਨਾਲ ਹੀ ਉਸ ਦੇ ਮਨ ਅੰਦਰ ਪਰਮਾਤਮਾ ਕੋਲੋਂ ਮੰਗਾਂ ਦੀ ਫੇਹਰਿਸਤ ਚੱਲ ਰਹੀ ਹੋਵੇਗੀ।

ਆਮ ਜ਼ਿੰਦਗੀ 'ਚ ਜਦੋਂ ਕੋਈ ਆਪਣੇ ਤੋਂ ਵੱਡੇ ਦੇ ਘਰ ਜਾਏ ਤਾਂ ਸਾਰੇ ਸਲੀਕੇ ਯਾਦ ਆ ਜਾਂਦੇ ਹਨ। ਆਵਾਜ਼ ਨੀਵੀਂ ਤੇ ਕੋਮਲ, ਭਾਸ਼ਾ ਮਿੱਠੀ ਤੇ ਨਿਮਾਣੀ ਅਤੇ ਪੋਸ਼ਾਕ ਮਰਯਾਦਾ ਵਾਲੀ ਭਾਵ ਜਿਸ ਨੂੰ ਅੱਜ ਦੀ ਭਾਸ਼ਾ 'ਚ ਫਾਰਮਲ ਵੀ ਕਹਿੰਦੇ ਹਨ। ਪੂਰਾ ਧਿਆਨ ਉਸ ਵੱਲ ਟਿਕਿਆ ਰਹਿੰਦਾ ਹੈ ਜਿਸ ਕੋਲ ਗਏ ਹਾਂ। ਉਸ ਦੇ ਇਸ਼ਾਰੇ ਵੀ ਸਮਝਣ ਦਾ ਜਤਨ ਕੀਤਾ ਜਾਂਦਾ ਹੈ। ਕੋਸ਼ਿਸ਼ ਹੁੰਦੀ ਹੈ ਕਿ ਉਸ ਨੂੰ

ਆਪਣੇ ਗੁਣਾਂ ਨਾਲ ਪ੍ਰਭਾਵਿਤ ਕਰੀਏ। ਗੁਰੂ-ਘਰ ਸਾਰੀ ਸ੍ਰਿਸ਼ਟੀ ਦੇ ਸਾਹਿਬ ਦਾ ਘਰ ਹੈ ਜੋ ਸਾਰੇ ਜੀਵਾਂ ਦਾ ਪਿਤਾ, ਪਾਲਣਹਾਰ ਤੇ ਸਰਬ-ਸਮਰੱਥ ਦਾਤਾ ਹੈ। ਉਸ ਦੇ ਦਰਬਾਰ 'ਚ ਜਾਣ ਲੱਗਿਆਂ ਕੋਈ ਅਣਗਹਿਲੀ ਕਿਵੇਂ ਕੀਤੀ ਜਾ ਸਕਦੀ ਹੈ? ਸਾਰੀਆਂ ਦਾਤਾਂ ਉਸ ਘਰ ਤੋਂ ਹੀ ਮਿਲਣੀਆਂ ਹਨ। ਗੁਰੂ-ਘਰ ਜਾਣ ਲੱਗਿਆਂ ਮਨ ਅੰਦਰ ਕੋਈ ਸ਼ੰਕਾ ਨਾ ਰਹੇ:

*ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ॥*
*ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥*
*ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥* *(ਪੰਨਾ ੨੧)*

ਗੁਰੂ-ਘਰ ਇੱਕੋ ਦਾਤ ਵੰਡੀ ਜਾ ਰਹੀ ਹੈ, ਉਹ ਹੈ ਗੁਰ ਸ਼ਬਦ ਦੇ ਅੰਮ੍ਰਿਤ ਦੀ। ਇਸ ਅੰਮ੍ਰਿਤ ਦੀ ਇੱਕੋ ਵਡਿਆਈ ਹੈ ਔਗੁਣਾਂ ਨੂੰ ਗੁਣਾਂ 'ਚ ਬਦਲ ਦੇਣਾ। ਗੁਣਾਂ ਰਾਹੀਂ ਪਰਮਾਤਮਾ ਨਾਲ ਮੇਲ ਹੁੰਦਾ ਹੈ *ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ* ਗੁਰੂ ਸ਼ਬਦ ਹੀ ਇਸ 'ਚ ਸਹਾਈ ਹੈ। ਗੁਰੂ-ਘਰ 'ਚ ਗੁਰੂ ਸ਼ਬਦ ਦੀ ਸੇਵਾ ਕਰਨ ਵਾਲਿਆਂ ਨੂੰ ਹੀ ਥਾਂ ਮਿਲਦੀ ਹੈ *ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ* ਮਨ ਸਦਾ ਪਰਮਾਤਮਾ ਵਿਚ ਰਮਿਆ ਰਹੇ। ਅੰਤਰ-ਚੇਤਨਾ 'ਚ ਸਦਾ ਪਰਮੇਸ਼ਵਰ ਦੀ ਸਿਫਤ ਚੱਲਦੀ ਰਹੇ *ਮਨ ਰੇ ਅਹਿਨਿਸਿ ਹਰਿ ਗੁਣ ਸਾਰਿ* ਗੁਰਦੁਆਰਾ ਸਾਹਿਬ ਸਾਡਾ ਮਨ ਜਾਏ, ਪਰੰਤੂ ਤਨ ਵਿੱਸਰ ਜਾਏ। ਗੁਰਦੁਆਰਾ ਸਾਹਿਬ ਜਾਣ ਵਾਲਾ ਮਨ ਪ੍ਰਭੂ ਦੇ ਭੈਅ ਅਤੇ ਭਾਵ ਨਾਲ ਰੋਸ਼ਨ ਹੋਵੇ:

*ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥* *(ਪੰਨਾ ੨੫)*

ਗੁਰਦੁਆਰਾ ਸਾਹਿਬ ਬਾਰੇ ਪੰਥ ਦੁਆਰਾ ਡੂੰਘੀ ਸੋਚ-ਵਿਚਾਰ ਤੋਂ ਬਾਅਦ ਸਵੀਕਾਰ ਕੀਤੀ ਗਈ 'ਸਿੱਖ ਰਹਿਤ ਮਰਯਾਦਾ' ਵਿਚ ਇਕ ਪੂਰਾ ਅਧਿਆਇ 'ਗੁਰਦੁਆਰੇ' ਸਿਰਲੇਖ ਹੇਠਾਂ ਰੱਖਿਆ ਗਿਆ ਹੈ। ਇਸ ਦਾ ਪਹਿਲਾ ਨੁਕਤਾ ਹੈ ਕਿ "ਗੁਰਬਾਣੀ ਦਾ ਅਸਰ ਸਾਧ-ਸੰਗਤ 'ਚ ਬੈਠਿਆਂ ਵਧੇਰੇ ਹੁੰਦਾ ਹੈ। ਇਸ ਲਈ ਸਿੱਖ ਲਈ ਉੱਚਿਤ ਹੈ ਕਿ ਸਿੱਖ ਸੰਗਤਾਂ ਦੇ ਜੋੜ-ਮੇਲ ਅਸਥਾਨਾਂ-ਗੁਰਦੁਆਰਿਆਂ ਦੇ ਦਰਸ਼ਨ ਕਰੇ ਤੇ ਸਾਧ ਸੰਗਤ ਵਿਚ ਬੈਠ ਕੇ ਗੁਰਬਾਣੀ ਤੋਂ ਲਾਭ ਉਠਾਵੇ"। ਇਹ ਨੁਕਤਾ ਪੰਥਕ ਵਿਦਵਾਨਾਂ ਦੀ ਰਾਇ ਸਪਸ਼ਟ ਕਰਦਾ ਹੈ ਕਿ ਗੁਰਦੁਆਰਾ ਸਾਹਿਬ ਜਾਂ ਹੋਰ ਜਿੱਥੇ ਵੀ ਸੰਗਤ ਜੁੜੀ ਹੈ, ਸਿੱਖ ਦੇ ਗੁਰਦੁਆਰਾ ਸਾਹਿਬ ਜਾਣ ਦਾ ਮਨੋਰਥ ਗੁਰਬਾਣੀ ਨਾਲ ਜੁੜਨਾ ਤੇ ਗੁਰ-ਸ਼ਬਦ ਤੋਂ ਗੁਣਾਂ ਦੀ ਪ੍ਰਾਪਤੀ ਹੈ। ਮਨ ਮੌਜੂਦ ਨਹੀਂ ਰਹੇਗਾ ਤਾਂ ਮਨੋਰਥ ਪੂਰਾ ਨਹੀਂ ਹੋ ਸਕੇਗਾ। ਇਸ ਲਈ ਗੁਰਦੁਆਰਾ ਸਾਹਿਬ ਜਾਣ ਦਾ ਅਦਬ 'ਮਨ ਦੀ ਤਿਆਰੀ' ਹੈ। ■

# ਡਾ. ਹਰਚਰਨ ਸਿੰਘ ਦੇ ਸਿੱਖ ਇਤਿਹਾਸ ਨਾਲ ਸੰਬੰਧਿਤ ਨਾਟਕ: ਇੱਕ ਅਧਿਐਨ

*-ਬੀਬੀ ਜਸਵਿੰਦਰ ਕੌਰ**

ਨਾਟਕਕਾਰ ਡਾ. ਹਰਚਰਨ ਸਿੰਘ ਪੰਜਾਬੀ ਨਾਟਕ ਦੇ ਖੇਤਰ ਵਿਚ ਇਕ ਜਾਣਿਆ-ਪਛਾਣਿਆ ਅਤੇ ਮਹੱਤਵਪੂਰਨ ਨਾਮ ਹੈ, ਜਿਨ੍ਹਾਂ ਦੇ ਚੇਤੰਨ ਪ੍ਰਯੋਗਾਂ ਨੇ ਪੰਜਾਬੀ ਨਾਟ-ਸਹਿਤ ਨੂੰ ਸਮਰਿੱਧ ਕੀਤਾ। ਇਤਿਹਾਸਿਕ ਨਾਟਕ, ਸੁਧਾਰਵਾਦੀ ਨਾਟਕ, ਆਦਰਸ਼ਕ ਆਦਿ ਨਾਟਕਾਂ ਦੀਆਂ ਵਿਭਿੰਨ ਵੰਨਗੀਆਂ ਉਨ੍ਹਾਂ ਦੇ ਨਾਟਕਾਂ ਦਾ ਅਧਿਐਨ ਕਰਨ ਸਮੇਂ ਸਾਹਮਣੇ ਆਉਂਦੀਆਂ ਹਨ। ਪਰ ਪੰਜਾਬੀ ਨਾਟ ਖੇਤਰ ਵਿਚ ਇਤਿਹਾਸਿਕ ਨਾਟਕ ਦੀ ਪਰੰਪਰਾ ਤੋਰਨ ਵਾਲੇ, ਉਹ ਪਹਿਲੇ ਸਫ਼ਲ ਨਾਟਕਕਾਰ ਹਨ। ਡਾ. ਹਰਚਰਨ ਸਿੰਘ ਇਤਿਹਾਸ ਦੇ ਵਿਦਿਆਰਥੀ ਰਹਿ ਚੁੱਕੇ ਹਨ, ਇਸ ਲਈ ਇਤਿਹਾਸ ਸਬੰਧੀ ਉਨ੍ਹਾਂ ਦਾ ਲਗਾਓ ਸਿਰਫ਼ ਜਜ਼ਬਾਤੀ ਨਹੀਂ, ਸਗੋਂ ਬੌਧਿਕ ਤੇ ਵਿਗਿਆਨਕ ਵੀ ਹੈ। ਡਾ. ਹਰਚਰਨ ਸਿੰਘ "ਮੈਂ ਨਾਟਕਕਾਰ ਕਿਵੇਂ ਤੇ ਕਿਉਂ ਬਣਿਆ" ਲੇਖ ਵਿਚ ਲਿਖਦੇ ਹਨ ਕਿ "ਇਤਿਹਾਸ ਦਾ ਵਿਦਿਆਰਥੀ ਹੋਣ ਦੇ ਨਾਤੇ ਮੈਂ ਸਿੱਖ ਲਹਿਰ ਨੂੰ ਸੰਸਾਰ ਦੇ ਇਤਿਹਾਸ ਦਾ ਇਕ ਇਨਕਲਾਬੀ ਕਾਂਡ ਮੰਨਦਾ ਹੈ।"[੧] ਪੰਜਾਬੀਆਂ ਅਤੇ ਖਾਸ ਕਰਕੇ ਸਿੱਖਾਂ ਵਿਚ ਗੁਰੂ ਸਾਹਿਬਾਨ ਪ੍ਰਤੀ ਅਥਾਹ ਸ਼ਰਧਾ ਹੈ। ਪ੍ਰੋ. ਪੂਰਨ ਸਿੰਘ ਦੀਆਂ ਪ੍ਰਸਿੱਧ ਕਾਵਿ-ਸਤਰਾਂ 'ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਂ 'ਤੇ' ਇਸ ਦਾ ਪ੍ਰਮਾਣ ਹਨ। ਗੁਰੂ ਸਾਹਿਬਾਨ ਉਨ੍ਹਾਂ ਦਾ ਪ੍ਰੇਰਨਾ-ਸਰੋਤ ਹਨ ਅਤੇ ਨਾਟਕ ਇਨ੍ਹਾਂ ਪ੍ਰੇਰਨਾਵਾਂ ਨੂੰ ਤਿੱਖਿਆਂ ਕਰਦੇ ਹਨ।

ਡਾ. ਹਰਚਰਨ ਸਿੰਘ ਦਾ ਪਹਿਲਾ ਸਿੱਖ ਇਤਿਹਾਸਿਕ ਨਾਟਕ 'ਪੁੰਨਿਆ ਦਾ ਚੰਨ' ਹੈ, ਜਿਹੜਾ ਕਿ ਉਨ੍ਹਾਂ ਨੇ ੧੯੫੨ ਈ. ਵਿਚ ਲਿਖਿਆ ਅਤੇ ੧੯੫੨ ਈ. ਵਿਚ ਹੀ ਇਹ ਨਾਟਕ ਮੰਚ ਉੱਤੇ ਪਹਿਲੀ ਵਾਰ ਖੇਡਿਆ ਗਿਆ। ਸਿੱਖ ਇਤਿਹਾਸ ਨੂੰ ਨਾਟਕੀ ਰੂਪ ਦੇਣ ਦਾ ਪੰਜਾਬ ਵਿਚ ਇਹ ਪਹਿਲਾ ਜਤਨ ਸੀ। ਨਾਟਕਕਾਰ ਨੇ ਪੰਦਰ੍ਹਵੀਂ ਸਦੀ ਦੇ ਅੰਤਲੇ ਸਮੇਂ ਨੂੰ ਵਿਸ਼ੇਸ਼ ਕਰਕੇ ਲੋਧੀ-ਕਾਲ ਦੀ ਅਧੋਗਤੀ ਦੇ ਦ੍ਰਿਸ਼ ਨੂੰ ਨਾਟਕੀ ਰੂਪ ਪ੍ਰਦਾਨ ਕੀਤਾ ਹੈ। ਨਾਟਕ ਵਿਚ ਪੇਸ਼ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਸਮੇਂ ਸਮਾਜ ਵਹਿਮਾਂ-ਭਰਮਾਂ ਵਿਚ ਫ਼ਸਿਆ ਹੋਇਆ ਸੀ, ਧਾਰਮਿਕ ਤੌਰ 'ਤੇ ਮਜ਼੍ਹਬੀ ਖਿਚੋਤਾਣ, ਆਰਥਿਕ ਤੌਰ 'ਤੇ ਲੋਕ ਮਜ਼ਬੂਰ ਤੇ ਰਾਜਸੀ ਅਸ਼ਾਂਤੀ ਫੈਲੀ ਹੋਈ ਸੀ। ਇਸਤਰੀ ਦੀ ਦੁਰਦਸ਼ਾ ਭਰੀ ਹਾਲਤ ਨੂੰ ਨਾਟਕਕਾਰ ਨੇ ਬਾਬਾ ਮੂਲਾ ਪਾਤਰ

**ਰਿਸਰਚ ਸਕਾਲਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੪੬੩੪-੨੫੬੬੮*

ਰਾਹੀਂ ਪੇਸ਼ ਕੀਤਾ ਗਿਆ ਹੈ:

**ਬਾਬਾ ਮੂਲਾ:** ਇਕ ਧਰਮ ਅਤੇ ਦੂਜੀ ਇੱਜ਼ਤ। ਇਹ ਦੋਵੇਂ ਚੀਜ਼ਾਂ ਸਾਡੀਆਂ ਹਰ ਵੇਲੇ ਖ਼ਤਰੇ ਵਿਚ ਰਹਿੰਦੀਆਂ ਨੇ।

**ਬਹਿਲੋਲ:** ਇੱਜ਼ਤ ਕੌਣ ਖਰਾਬ ਕਰਦਾ ਹੈ?

**ਬਾਬਾ ਮੂਲਾ:** ਨਵਾਬ ਦੀ ਫੌਜ ਦੇ ਪਿਆਦੇ ਤੇ ਜਹਾਦੀ ਲੋਕ। ਹਜ਼ੂਰ ਅਸੀਂ ਲੁਕ-ਛੁਪ ਕੇ ਦਿਨ-ਕਟੀ ਕਰਦੇ ਹਾਂ। ਸਾਡੀਆਂ ਬਹੂ-ਬੇਟੀਆਂ ਦੀ ਇੱਜ਼ਤ ਹਰ ਵੇਲੇ ਖ਼ਤਰੇ ਵਿਚ ਰਹਿੰਦੀ ਏ। ਜਹਾਂ-ਪਨਾਹ, ਨਵਾਬ ਦੇ ਬੰਦਿਆਂ ਦਾ ਸਾਡੇ ਘਰਾਂ ਵਿੱਚੋਂ ਧੀਆਂ-ਭੈਣਾਂ ਨੂੰ ਚੁੱਕ ਲਿਜਾਣਾ ਸ਼ੁਗਲ ਬਣਿਆ ਹੋਇਆ ਏ।"[੭]

ਨਾਟਕਕਾਰ ਨੇ ਇਹ ਵੀ ਦਰਸਾਇਆ ਹੈ ਕਿ ਇਨ੍ਹਾਂ ਜ਼ੁਲਮਾਂ ਤੇ ਜ਼ਬਰਾਂ ਦੇ ਖ਼ਿਲਾਫ਼ ਅਵਾਜ਼ ਉਠਾਉਣੀ ਤਾਂ ਦੂਰ ਦੀ ਗੱਲ ਇਨ੍ਹਾਂ ਦਾ ਜ਼ਿਕਰ ਕਰਨਾ ਵੀ ਮੌਤ ਨੂੰ ਬੁਲਾਵਾ ਦੇਣ ਦੇ ਬਰਾਬਰ ਸਮਝਿਆ ਜਾਂਦਾ ਸੀ। ਲੋਕ ਮੁਗ਼ਲ, ਜਾਗੀਰਦਾਰ ਤੇ ਕਰਮਚਾਰੀਆਂ ਦੇ ਅੱਤਿਆਚਾਰਾਂ ਤੇ ਸੁਆਰਥਾਂ ਤੋਂ ਅਤਿ ਦੁਖੀ ਸਨ। ਪਰ ਨਾਟਕ ਦੇ ਅੰਤ ਵਿਚ ਪਾਤਰ, ਬਾਬਾ ਮੂਲਾ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਗਟ ਹੋਣ ਦਾ ਸੰਕੇਤ ਦਿੰਦਾ ਕਹਿੰਦਾ ਹੈ ਕਿ "ਹੱਕ ਦਾ ਨਾਅਰਾ ਮਾਰਨ ਵਾਲਾ ਕਾਮਲ ਮਰਦ ਪੈਦਾ ਹੋ ਚੁੱਕਾ ਹੈ।" ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਤੇ ਉਨ੍ਹਾਂ ਦੇ ਮਾੜੇ ਹਾਲਾਤ ਨੂੰ ਸਹੀ ਦਿਸ਼ਾ ਦੇਣ ਲਈ ਪ੍ਰਗਟ ਹੋਣ ਨਾਲ ਹਨ੍ਹੇਰਾਂ ਇੰਜ ਦੂਰ ਹੋ ਗਿਆ, ਜਿਵੇਂ ਪੁੰਨਿਆ ਦਾ ਚੰਨ ਚੜ੍ਹਣ ਨਾਲ ਚਾਨਣ ਖਿੱਲਰ ਜਾਂਦਾ ਹੈ।

*'ਮਿਟੀ ਧੁੰਧ ਜਗਿ ਚਾਨਣੁ ਹੋਆ'* ਨਾਟਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕਾਲ ਅਤੇ ਜੀਵਨ ਨਾਲ ਸੰਬੰਧਿਤ ਹੈ, ਜਿੱਥੇ 'ਪੁੰਨਿਆ ਦਾ ਚੰਨ' ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦਾ ਸੰਕੇਤ ਦਿੱਤਾ ਗਿਆ ਹੈ, ਉੱਥੇ ਇਸ ਨਾਟਕ ਵਿਚ ਇਹ ਸੰਕੇਤ ਧਰਤੀ 'ਤੇ ਪ੍ਰਕਾਸ਼ ਬਣ ਕੇ ਚਾਨਣ ਬਖੇਰਦਾ ਦਿਖਾਇਆ ਗਿਆ ਹੈ। ਨਾਟਕ ਵਿਚ ਪੇਸ਼ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਸਮਾਜ ਵਿਚ ਜਾਤ-ਪਾਤ, ਲੁੱਟ-ਖੋਹ, ਵਹਿਮ-ਭਰਮ, ਕਰਮ-ਕਾਂਡ ਆਦਿ ਕੁਰੀਤੀਆਂ ਪ੍ਰਚਲਿਤ ਸਨ ਤੇ ਗੁਰੂ ਜੀ ਨੇ ਆਪਣੇ ਆਲੇ-ਦੁਆਲੇ ਅਗਿਆਨ ਦੇ ਪਸਰੇ ਇਸ ਅੰਧਕਾਰ ਨੂੰ ਦੂਰ ਕਰਨ ਲਈ ਕਪਟ, ਪਖੰਡ, ਕਰਮ-ਕਾਂਡ ਵਿਰੁੱਧ ਅਵਾਜ਼ ਉਠਾਈ ਅਤੇ ਧਰਮ ਤੇ ਸਮਾਜ ਦੇ ਠੇਕੇਦਾਰਾਂ ਨੂੰ ਵੰਗਾਰਿਆ। ਨਾਟਕ ਵਿਚਲੇ ਪਾਤਰ ਨੂੰ ਨੂਰਸ਼ਾਹ, ਭੂਮੀਆ ਤੇ ਰਾਜੇ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਨਾਲ ਹੀ ਸ੍ਰਿਸ਼ਟੀ ਦਾ ਉੱਧਾਰ ਹੋਵੇਗਾ:

"**ਭੂਮੀਆ:** ਮੈਂ ਉਨ੍ਹਾਂ ਨੂੰ ਜਾ ਕੇ ਲਿਆਉਂਦਾ ਹਾਂ।

**ਨੂਰਸ਼ਾਹ:** ਘੜੀ ਪਲ ਲਈ ਸਭ ਅੰਤਰ-ਧਿਆਨ ਹੋ ਜਾਓ। ਹੋਰ ਸ਼ਬਦ ਸੁਣੋ: *"ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗ॥"*

**ਰਾਜਾ:** ਮੈਨੂੰ ਇਉਂ ਭਾਸਦਾ ਹੈ, ਮੇਰੀ ਜਾਦੂ ਨਗਰੀ ਵਿੱਚੋਂ ਜਹਾਲਤ ਦੀ ਧੁੰਧ ਮਿਟਦੀ ਜਾ ਰਹੀ ਹੈ ਤੇ ਗਿਆਨ ਦਾ ਚਾਨਣ ਪਸਰ ਰਿਹਾ ਹੈ।"[੩]

ਨਾਟਕਕਾਰ ਦਾ ਉਦੇਸ਼ ਅਜੋਕੇ ਸਮੇਂ ਵਿਚ ਮਨੁੱਖੀ ਸੋਚ ਨੂੰ ਹਲੂਣਾ ਦੇਣਾ ਹੈ ਤਾਂ ਜੋ ਉਹ ਗੁਰੂ ਜੀ ਦੀਆਂ ਸਿੱਖਿਆਵਾਂ 'ਤੇ ਅਮਲ ਕਰਨ ਅਤੇ ਉਨ੍ਹਾਂ ਦਾ ਸੁਧਾਰ ਹੋ ਸਕੇ। ਇਤਿਹਾਸ ਜਿੱਥੇ ਪ੍ਰਾਚੀਨ ਸਮੇਂ ਦੀਆਂ ਕਦਰਾਂ-ਕੀਮਤਾਂ ਤੋਂ ਜਾਣੂ ਕਰਵਾਉਂਦਾ ਹੈ, ਉੱਥੇ ਵਰਤਮਾਨ ਵਿਚ ਸੁਧਾਰ ਦੇ ਨਿਯਮਾਂ ਲਈ ਪ੍ਰੇਰਣਾਦਾਇਕ ਆਧਾਰ ਵੀ ਬਣਦਾ ਹੈ ਅਤੇ "ਚੰਗਾ ਇਤਿਹਾਸਿਕ ਨਾਟਕ ਉਹੀ ਹੋ ਸਕਦਾ ਹੈ, ਜੋ ਉਸ ਸਮੇਂ ਦੀਆਂ ਰੀਤਾਂ (ਫੋਕਟ ਰੀਤਾਂ) ਨੂੰ ਨਿੰਦਣ ਜਾਂ ਪੁਨਰ-ਸੁਰਜੀਤ ਕਰਨ ਲਈ ਲਿਖਿਆ ਜਾਵੇ।"[੪]

'ਚਮਕੌਰ ਦੀ ਗੜ੍ਹੀ' ਨਾਟਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਸਹਿਬਜ਼ਾਦਿਆਂ ਦੇ ਜੀਵਨ ਨਾਲ ਸੰਬੰਧਿਤ ਹੈ। ਇਸ ਨਾਟਕ ਵਿਚ 'ਚਮਕੌਰ ਦੀ ਗੜ੍ਹੀ', 'ਜ਼ਫ਼ਰਨਾਮਾ' ਤੇ 'ਸਰਹੰਦ ਦੀ ਕੰਧ' ਤਿੰਨ ਇਕਾਂਗੀਆਂ ਨੂੰ ਪੇਸ਼ ਕੀਤਾ ਗਿਆ ਹੈ। 'ਚਮਕੌਰ ਦੀ ਗੜ੍ਹੀ' ਨਾਟਕ ਵਿਚ ਜਿੱਥੇ ਨਾਟਕਕਾਰ ਨੇ ਇਹ ਦਰਸਾਇਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗਿਣਤੀ ਦੇ ਸਿੰਘਾਂ ਨਾਲ ਮੁਗ਼ਲਾਂ ਦੀ ਅਣਗਿਣਤ ਫੌਜ਼ ਨਾਲ ਟਾਕਰਾ ਕੀਤਾ ਤੇ ਅਖੀਰ ਪੰਜ ਸਿੰਘਾਂ ਦੀ ਬੇਨਤੀ ਪ੍ਰਵਾਨ ਕਰ ਕੇ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਗਏ, ਉੱਥੇ ਨਾਟਕ ਵਿਚ ਇਹ ਵੀ ਪੇਸ਼ ਕੀਤਾ ਗਿਆ ਹੈ ਕਿ ਗੁਰੂ ਜੀ ਦੇ ਗੜ੍ਹੀ ਛੱਡਣ ਉਪਰੰਤ ਨਵਾਬ ਵਜ਼ੀਰ ਖਾਂ ਤੇ ਹੋਰ ਮੁਗ਼ਲ ਹੁਕਮਰਾਨਾਂ ਨੂੰ ਕਿਹੜੀ ਮਾਯੂਸੀ ਦਾ ਸ਼ਿਕਾਰ ਹੋਣਾ ਪਿਆ ਤੇ ਉਨ੍ਹਾਂ ਨੇ ਜਨਤਾ 'ਤੇ ਕੀ-ਕੀ ਅੱਤਿਆਚਾਰ ਕੀਤੇ 'ਚਮਕੌਰ ਦੀ ਗੜ੍ਹੀ' ਨਾਟਕ ਸੂਰਮਗਤੀ ਦੀ ਇਕ ਲਾਜਵਾਬ ਘਟਨਾ ਉੱਤੇ ਆਧਾਰਿਤ ਹੈ। ਨਾਟਕ ਵਿਚ ਨਾ-ਸਿਰਫ਼ ਸਿੱਖਾਂ ਦੀ ਦਲੇਰੀ ਨੂੰ ਵਧੀਆ ਢੰਗ ਨਾਲ ਪੇਸ਼ ਕੀਤਾ ਗਿਆ ਹੈ, ਸਗੋਂ "ਪੀਰ ਬੁੱਧੂ ਸ਼ਾਹ ਦੇ ਕਈ ਅਨੁਯਾਈਆਂ ਦਾ ਵਰਣਨ ਕਰ ਕੇ ਨਾਟਕਕਾਰ ਨੇ ਆਪਣੇ ਇਕਾਂਗੀ ਨੂੰ ਫਿਰਕੂ ਹਵਾ ਤੋਂ ਬਿਲਕੁਲ ਬੰਦ ਰੱਖਿਆ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲੜਾਈ ਨੂੰ ਕਿਸੇ ਵਿਸ਼ੇਸ਼ ਧਰਮ ਜਾਂ ਫਿਰਕੇ ਦੇ ਵਿਰੁੱਧ ਲੜਾਈ ਨਾ ਦਰਸਾਅ ਕੇ ਸਗੋਂ ਜ਼ੁਲਮ ਤੇ ਅੱਤਿਆਚਾਰ ਦੇ ਵਿਰੁੱਧ ਘੋਲ ਦੇ ਰੂਪ ਵਿਚ ਪੇਸ਼ ਕੀਤਾ ਹੈ।"[੫] ਨਾਟਕ ਵਿਚ ਵਰਣਨ ਦਲੇਰ ਖਾਂ ਦੇ ਹੇਠ ਲਿਖੇ ਸ਼ਬਦ ਸਮੁੱਚੀ ਮਨੁੱਖਤਾ ਦੇ ਸ਼ਬਦ ਹੋ ਨਿਬੜਦੇ ਹਨ:-

"ਮਰਦੂਦ ਤੇਰਾ ਗੁਮਾਨ ਛੇਤੀ ਟੁੱਟ ਜਾਵੇਗਾ। ਗੁਰੂ ਦੀ ਨੇਕੀ ਸਦਾ ਕਾਇਮ ਰਹੇਗੀ। ਨੇਕੀ ਜੋ ਛੁਪ ਨਹੀਂ ਸਕਤੀ, ਸਰਹੰਦ ਲੁੱਟ ਸਕਤਾ ਹੈ ਯੇਹ ਲੁੱਟ ਨਹੀਂ ਸਕਤੀ।"[੬]

'ਜ਼ਫ਼ਰਨਾਮਾ' ਇਸ ਨਾਟਕ ਦਾ ਦੂਜਾ ਅੰਕ ਹੈ। ਇਹ ਨਾਟਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਲਿਖੀ ਚਿੱਠੀ ('ਜ਼ਫ਼ਰਨਾਮਾ') ਨਾਲ ਸੰਬੰਧਿਤ ਹੈ। 'ਜ਼ਫ਼ਰਨਾਮਾ' ਰੂਹਾਨੀ ਜਿੱਤ ਦਾ ਨਿਸ਼ਾਨ ਤੇ ਅਕਾਲ ਪੁਰਖ ਉੱਤੇ

ਅਟੱਲ ਵਿਸ਼ਵਾਸ਼ ਦੀ ਜਿਉਂਦੀ-ਜਾਗਦੀ ਮਿਸਾਲ ਹੈ। ਨਾਟਕ ਵਿਚ ਪੇਸ਼ ਕੀਤਾ ਗਿਆ ਹੈ ਕਿ 'ਜ਼ਫ਼ਰਨਾਮਾ' ਪੜ੍ਹਨ ਉਪਰੰਤ ਔਰੰਗਜ਼ੇਬ ਦਾ ਦਿਲ ਕਮਜ਼ੋਰ ਹੋ ਜਾਂਦਾ ਹੈ ਤੇ ਉਸ ਨੂੰ ਆਪਣੀ ਹੀ ਅੰਤਰ ਆਤਮਾ ਦੀ ਅਵਾਜ਼ ਫਟਕਾਰਾਂ ਪਾਉਂਦੀ ਹੈ। ਨਾਟਕਕਾਰ ਨੇ ਨੇਕੀ ਦੀ ਬਦੀ ਨਾਲ ਤੇ ਸੱਚ ਦੀ ਕੂੜ ਨਾਲ ਟੱਕਰ ਨੂੰ ਬਾਖ਼ੂਬੀ ਪੇਸ਼ ਕੀਤਾ ਹੈ। ਇਸ ਤਰ੍ਹਾਂ ਨਾਟਕਕਾਰ ਨੇ ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਬੰਦਾ ਕਿੰਨਾ ਵੀ ਪਾਪੀ ਤੇ ਬੇਰਹਿਮ ਕਿਉਂ ਨਾ ਹੋਵੇ, ਅਜਿਹਾ ਸਮਾਂ ਜ਼ਰੂਰ ਆਉਂਦਾ ਹੈ, ਜਦੋਂ ਉਸ ਨੂੰ ਆਪਣੀ ਗਲਤੀ ਦਾ ਅਹਿਸਾਸ ਹੁੰਦਾ ਹੈ ਤੇ ਉਹ ਆਪਣੇ ਕੁਕਰਮਾਂ 'ਤੇ ਹੰਝੂ ਕੇਰਦਾ ਹੈ।

'ਸਰਹੰਦ ਦੀ ਕੰਧ' ਇਸ ਨਾਟਕ ਦਾ ਤੀਜਾ ਅੰਕ ਹੈ, ਜਿਹੜਾ ਕਿ ਇਕ ਪਾਸੇ ਮੁਗ਼ਲ ਰਾਜ ਦੇ ਜ਼ੋਰ-ਜ਼ੁਲਮ ਨੂੰ ਬਿਆਨ ਕਰ ਰਿਹਾ ਹੈ ਤੇ ਦੂਜੇ ਪਾਸੇ ਛੋਟੇ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹੀਦੀ ਨਾਲ ਸੰਬੰਧਿਤ ਹੈ। ਨਾਟਕ ਵਿਚ ਛੋਟੇ ਸਾਹਿਬਜ਼ਾਦਿਆਂ ਦੀ ਨਿਡਰਤਾ, ਅਡੋਲਤਾ ਤੇ ਬਹਾਦਰੀ ਦਾ ਚਿਤਰਨ ਕਰਦੇ ਹੋਏ, ਇਨ੍ਹਾਂ ਦੇ ਨੂਰਾਨੀ ਚਿਹਰਿਆਂ 'ਤੇ ਫਤਿਹ ਦੇ ਭੇਦ ਨੂੰ ਵੀ ਬਿਆਨਿਆ ਗਿਆ ਹੈ। ਛੋਟੇ ਸਾਹਿਬਜ਼ਾਦਿਆਂ ਦੀ ਧਰਮ ਤੇ ਨੈਤਿਕ ਕਦਰਾਂ-ਕੀਮਤਾਂ ਲਈ ਦਿੱਤੀ ਅਦੁੱਤੀ ਸ਼ਹੀਦੀ ਨੂੰ ਬਿਆਨ ਕਰ ਕੇ, ਨਾਟਕ ਜੀਵਨ ਸੰਗਰਾਮ ਲਈ ਦ੍ਰਿੜ੍ਹਤਾ ਤੇ ਵਿਸ਼ਵਾਸ ਦੀ ਪ੍ਰੇਰਨਾ ਦਿੰਦਾ ਹੈ।

'ਹਿੰਦ ਦੀ ਚਾਦਰ' ਨਾਟਕ ਮਹਾਂ-ਬਲਿਦਾਨੀ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਹੈ। ਨਾਟਕ ਵਿਚ ਪੇਸ਼ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨੇ ਪੰਜਾਬ ਵਿਚ ਜ਼ਬਰਦਸਤ ਪ੍ਰਤੀਕਰਮ ਪੈਦਾ ਕਰ ਦਿੱਤਾ। ਉਨ੍ਹਾਂ ਦੀ ਲਾਸਾਨੀ ਸ਼ਹੀਦੀ ਤੇ ਰੂਹਾਨੀ ਸ਼ਖ਼ਸੀਅਤ ਦੇ ਪ੍ਰਭਾਵ ਅਧੀਨ ਲੱਖੀ ਸ਼ਾਹ ਤੇ ਉਸ ਦੇ ਅੱਠ ਪੁੱਤਰ ਇਹ ਪ੍ਰਣ ਕਰਦੇ ਹਨ ਕਿ ਸਿੱਖੀ ਲਈ ਉਹ ਵੀ ਕੁਰਬਾਨੀਆਂ ਦੇਣਗੇ। ਨਾਟਕਕਾਰ ਨੇ ਜਿੱਥੇ ਇਕ ਪਾਸੇ ਇਹ ਪੇਸ਼ ਕਰਨ ਦਾ ਜਤਨ ਕੀਤਾ ਹੈ ਕਿ ਗੁਰੂ ਜੀ ਦੀ ਸ਼ਹਾਦਤ ਨਾਲ ਪੰਜਾਬੀਆਂ ਦੇ ਮਨਾਂ ਵਿੱਚੋਂ ਜਾਬਰ ਹਕੂਮਤ ਦਾ ਡਰ ਨਿਕਲ ਗਿਆ, ਉੱਥੇ ਇਹ ਸੰਦੇਸ਼ ਦਿੰਦਾ ਵੀ ਪ੍ਰਤੀਤ ਹੁੰਦਾ ਹੈ ਕਿ ਮਨੁੱਖ ਨੂੰ (ਸੰਭਵ ਹੱਦ ਤਕ) ਹਿੰਸਾ ਦਾ ਰਾਹ ਛੱਡ ਕੇ ਅਹਿੰਸਾ ਨੂੰ ਅਪਣਾਉਣਾ ਚਾਹੀਦਾ ਹੈ। ਕਿਉਂਕਿ "ਚੁੱਪ ਦੇ ਬੋਲ ਆਵਾਜ਼ ਨਹੀਂ ਦੇਂਦੇ, ਪਰ ਦੂਜੇ ਪ੍ਰਾਣੀਆਂ ਦੇ ਅੰਦਰ ਅੰਮ੍ਰਿਤ ਬਣ ਕੇ ਸਿੰਜਰ ਜਾਂਦੇ ਹਨ।"[੭] ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਅਦੁੱਤੀ ਸ਼ਹਾਦਤ ਨੇ ਮਾਨਵੀ ਭਾਈਚਾਰੇ ਦੀ ਬੁਨਿਆਦ ਰੱਖੀ।

ਸੋ ਕਹਿ ਸਕਦੇ ਹਾਂ ਕਿ ਡਾ. ਹਰਚਰਨ ਸਿੰਘ ਦੇ ਉਪਰੋਕਤ ਸਿੱਖ ਇਤਿਹਾਸਿਕ ਨਾਟਕਾਂ ਵਿਚ ਸਿਰਫ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਦੀਆਂ ਧਾਰਮਿਕ, ਸਮਾਜਿਕ ਤੇ ਰਾਜਨੀਤਕ ਪ੍ਰਸਥਿਤੀਆਂ

ਨੂੰ ਪੇਸ਼ ਕਰਨਾ ਹੀ ਨਹੀਂ, ਸਗੋਂ ਇਹ ਦੱਸਣਾ ਵੀ ਹੈ ਕਿ ਅਜਿਹੀਆਂ ਪ੍ਰਸਥਿਤੀਆਂ ਵਿਚ ਗੁਰੂ ਸਹਿਬਾਨ ਦੀ ਸ਼ਖ਼ਸੀਅਤ ਕਿਸ ਤਰ੍ਹਾਂ ਉਘੜ ਕੇ ਸਾਹਮਣੇ ਆਈ।

ਗੁਰੂ ਸਹਿਬਾਨ ਨੇ ਅਜਿਹੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਹਲਾਤਾਂ ਦਾ ਮੁਕਾਬਲਾ ਕਿਵੇਂ ਕੀਤਾ। ਉਸ ਦਾ ਕੀ ਪ੍ਰਭਾਵ ਪਿਆ। ਸਿੱਖ ਧਰਮ ਵਿਚ ਕਿਹੜੇ-ਕਿਹੜੇ ਮੋੜ ਆਏ। ਭਾਵ ਗੁਰੂ ਸਹਿਬਾਨ ਦੀ ਵਿਚਾਰਧਾਰਾ ਨੂੰ ਉਘਾੜਨਾ ਵੀ ਨਾਟਕ ਕਾਰਦਾ ਮੁੱਖ ਉਦੇਸ਼ ਹੈ। ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਕਿ ਚੰਗਾ ਇਤਿਹਾਸਿਕ ਨਾਟਕ ਉਹੀ ਹੁੰਦਾ ਹੈ ਜੋ ਉਸ ਸਮੇਂ ਦੀਆਂ ਫੋਕਟ ਰੀਤਾਂ ਨੂੰ ਨਿੰਦਣ ਜਾਂ ਪੁਨਰ-ਸੁਰਜੀਤ ਕਰਨ ਲਈ ਲਿਖਿਆ ਜਾਵੇ ਤੇ ਡਾ. ਹਰਚਰਨ ਸਿੰਘ ਦੁਆਰਾ ਰਚਿਤ ਇਹ ਨਾਟਕ ਇਸ ਕਥਨ 'ਤੇ ਪੂਰਾ ਉਤਰਦੇ ਹਨ। ਇਨ੍ਹਾਂ ਸਿੱਖ ਇਤਿਹਾਸਿਕ ਨਾਟਕਾਂ ਵਿਚ ਜਿੱਥੇ ਉਸ ਸਮੇਂ ਦੀਆਂ ਬੁਰਾਈਆਂ ਨੂੰ ਨਿੰਦਿਆ ਗਿਆ ਹੈ, ਉੱਥੇ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਨੂੰ ਪੁਨਰ-ਸੁਰਜੀਤ ਕਰਨ 'ਤੇ ਵੀ ਜ਼ੋਰ ਦਿੱਤਾ ਗਿਆ ਹੈ। ਨਾਟਕਕਾਰ ਦੁਆਰਾ ਛਲ-ਕਪਟ, ਪਖੰਡ ਤੇ ਕਰਮ-ਕਾਂਡ ਵਿਰੁੱਧ ਗੁਰੂ ਜੀ ਦੇ ਵਿਰੋਧ ਨੂੰ ਪੇਸ਼ ਕਰਨ ਦੇ ਨਾਲ-ਨਾਲ ਸਮੇਂ ਦੀਆਂ ਰੀਤਾਂ ਨੂੰ ਵੀ ਨਿੰਦਿਆ ਗਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਮਾਨਵੀ ਭਾਈਚਾਰੇ ਲਈ ਦਿੱਤੀ ਅਦੁਤੀ ਸ਼ਹੀਦੀ ਨੂੰ ਪੇਸ਼ ਕਰ ਕੇ, ਨਾਟਕਕਾਰ ਮਾਨਵਤਾ ਦਾ ਪਾਠ ਪੜਾਉਣਾ ਚਾਹੁੰਦਾ ਹੈ। ਇਸ ਤਰ੍ਹਾਂ ਜਬਰ ਤੇ ਜ਼ੁਲਮ ਵਿਰੁੱਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਘਰਸ਼ ਨੂੰ ਪੇਸ਼ ਕਰਨਾ, ਛੋਟੇ ਸਾਹਿਬਜ਼ਾਦਿਆਂ ਦੀ ਧਰਮ ਤੇ ਨੈਤਿਕ ਕਦਰਾਂ-ਕੀਮਤਾਂ ਲਈ ਦਿੱਤੀ ਅਦੁੱਤੀ ਸ਼ਹੀਦੀ ਨੂੰ ਬਿਆਨ ਕਰਨਾ, ਇਹ ਸਿੱਧ ਕਰਦਾ ਹੈ ਕਿ ਸਿੱਖ ਇਤਿਹਾਸ ਦੇ ਇਹ ਮਹਾਂ-ਨਾਇਕ ਮਨੁੱਖ ਲਈ ਦਿਸ਼ਾ-ਨਿਰਦੇਸ਼ ਬਣੇ ਹਨ ਤੇ ਜਗਤ ਦਾ ਕਲਿਆਣ ਇਸ ਜੀਵਨ ਦਰਸ਼ਨ ਦੇ ਅਪਣਾਉਣ ਵਿਚ ਛੁਪਿਆ ਹੈ। ਗੁਰੂ ਸਾਹਿਬਾਨ ਦਾ ਸੰਘਰਸ਼, ਵਿਰੋਧ ਜਾਂ ਲੜਾਈ ਕਿਸੇ ਧਰਮ ਜਾਂ ਕੌਮ ਵਿਰੁੱਧ ਨਹੀਂ ਸੀ, ਸਗੋਂ ਉਨ੍ਹਾਂ ਦਾ ਘੋਲ ਜ਼ੁਲਮ, ਜਬਰ ਤੇ ਅਨਿਆ ਵਿਰੁੱਧ ਸੀ। ਵਰਤਮਾਨ ਸਮੇਂ ਵਿਚ ਵੀ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਮੌਜੂਦ ਹੈ 'ਤੇ ਅਮਲ ਕਰਨ ਦੀ ਜ਼ਰੂਰਤ ਹੈ।

ਹਵਾਲੇ ਅਤੇ ਟਿੱਪਣੀਆਂ:


੧. *ਪੰਜਾਬੀ ਟ੍ਰਿਬਿਊਨ,* ਬਠਿੰਡਾ, ੧੬ ਨਵੰਬਰ ੨੦੦੩, ਪੰਨਾ ੭

੨. ਹਰਚਰਨ ਸਿੰਘ, *ਪੁੰਨਿਆ ਦਾ ਚੰਨ,* ਪੰਨਾ ੨੫

੩. ਉਹੀ, *ਮਿਟੀ ਧੁੰਧ ਜਗਿ ਚਾਨਣ ਹੋਆ,* ਪੰਨਾ ੭੯

੪. ਡਾ. ਰਤਨ ਸਿੰਘ ਜੱਗੀ, *ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ),* ਭਾਗ ਪਹਿਲਾ, ਪੰਨਾ ੧੩੨

੫. ਪ੍ਰੋ. ਪ੍ਰੀਤਮ ਸੈਨੀ, *ਡਾ. ਹਰਚਰਨ ਸਿੰਘ ਦੀ ਨਾਟਕ ਕਲਾ,* ਪੰਨਾ ੨੪੨

੬. ਡਾ. ਹਰਚਰਨ ਸਿੰਘ, *ਚਮਕੌਰ ਦੀ ਗੜ੍ਹੀ,* ਪੰਨਾ ੬੪੦

੭. *ਪੰਜਾਬੀ ਦੁਨੀਆ (ਗੁਰੂ ਤੇਗ ਬਹਾਦਰ ਜੀ ਵਿਸ਼ੇਸ਼ ਅੰਕ),* ਨਵੰਬਰ-ਦਸਬੰਰ, ੧੯੭੫ ਪੰਨਾ ੭੪

# ਸਿੱਖ ਸੱਭਿਆਚਾਰ ਅਤੇ ਅਧਿਆਤਮਿਕ ਸੁਮੇਲ ਦੀ ਸਿਖਰ ਹਨ: ਗੁਰਪੁਰਬ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਸਿੱਖ ਧਰਮ ਵਿਚ ਭਾਵੇਂ ਕਿਸੇ ਦਿਨ ਨੂੰ ਸ਼ੁਭ ਜਾਂ ਅਸ਼ੁਭ ਮੰਨਣ ਦਾ ਸਿਧਾਂਤਕ ਤੇ ਵਿਵਹਾਰਿਕ ਵਾਤਾਵਰਨ ਨਹੀਂ। ਕੁਝ ਉਤਸਵ ਅਜਿਹੇ ਹਨ ਜੋ ਗੁਰੂ ਸਾਹਿਬਾਨ ਦੇ ਆਗਮਨ ਨਾਲ ਜੁੜੇ ਹੋਏ ਹਨ ਅਤੇ ਜਿਨ੍ਹਾਂ ਦੀ ਇਤਿਹਾਸਿਕ ਮਹੱਤਤਾ ਅਤੇ ਸੱਭਿਆਚਾਰਕ ਪ੍ਰਗਟਾਵਾ ਹੈ। ਇਨ੍ਹਾਂ ਵਿਚ ਗੁਰਪੁਰਬ, ਬੰਦੀ ਛੋੜ ਦਿਵਸ, ਵੈਸਾਖੀ, ਮਾਘੀ ਅਤੇ ਹੋਲਾ ਪ੍ਰਮੁੱਖ ਹਨ। ਇਹ ਉਤਸਵ ਸਿੱਖ ਧਰਮ ਦੇ ਸੱਭਿਆਚਾਰ ਦਾ ਅਮਲੀ ਪ੍ਰਗਟਾਵਾ ਵੀ ਹਨ। ਗੁਰਪੁਰਬਾਂ 'ਤੇ ਜੋ ਕੁਝ ਹੁੰਦਾ ਹੈ, ਉਹ ਧਾਰਮਿਕ ਤੇ ਉਤਸਵੀ, ਸ਼ਰਧਾਮਈ ਤੇ ਪ੍ਰਭਾਵਸ਼ਾਲੀ, ਵਿਅਕਤੀਗਤ ਤੇ ਜਨਤਕ ਜਜ਼ਬੇ ਭਰਪੂਰ ਤੌਰ-ਤਰੀਕਿਆਂ ਵਾਲਾ ਹੁੰਦਾ ਹੈ।

ਸਿੱਖ ਧਰਮ ਵਿਚ ਗੁਰਪੁਰਬ ਮਨਾਉਣ ਦੀ ਪਰੰਪਰਾ ਗੁਰੂ ਸਾਹਿਬਾਨ ਦੇ ਵੇਲੇ ਤੋਂ ਹੀ ਪ੍ਰਚਲਿਤ ਹੈ, ਜਿਸ ਦਾ ਪ੍ਰਮਾਣ ਭਾਈ ਗੁਰਦਾਸ ਜੀ ਦਾ ਕਥਨ: 'ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ' ਹੈ। ਭਾਈ ਸਾਹਿਬ ਦੀਆਂ ਵਾਰਾਂ ਵਿਚ 'ਗੁਰਪੁਰਬ' ਸ਼ਬਦ ਘੱਟੋ-ਘੱਟ ਪੰਜ ਥਾਵਾਂ 'ਤੇ ਆਉਂਦਾ ਹੈ। ਭਾਈ ਸਾਹਿਬ ਹਿੰਦੂ ਉਤਸਵਾਂ ਅਤੇ ਦਸ ਪੁਰਬਾਂ (ਅਸ਼ਟਮੀ, ਚੌਦੇਂ, ਮਾਵਸ, ਪੂਰਨਮਾਸ਼ੀ, ਸੰਕ੍ਰਾਂਤਿ, ਵਯਤਿਪਾਤ, ਉਤਰਾਯਣ, ਦਖਿਣਾਯਣ, ਚੰਦ੍ਰਗ੍ਰਹਣ, ਸੂਰਜਗ੍ਰਹਣ) ਨਾਲੋਂ ਗੁਰਪੁਰਬ ਦੀ ਵਿਲੱਖਣਤਾ ਤੇ ਨਿਆਰੇਪਣ ਸੰਬੰਧੀ ਕਥਨ ਕਰਦੇ ਹਨ :

*ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰ ਪੁਰਬਿ ਨ ਪਾਇਆ॥ (ਵਾਰ ੭:੩)*

ਬ੍ਰਾਹਮਣਵਾਦ ਦੇ ਪ੍ਰਭਾਵ ਹੇਠ ਸਿੱਖਾਂ ਵਿੱਚੋਂ ਗੁਰਪੁਰਬ ਆਦਿ ਸਿੱਖ ਤਿਉਹਾਰਾਂ ਪ੍ਰਤੀ ਸ਼ਰਧਾ ਘਟਣ ਕਾਰਨ ਸਿੰਘ ਸਭਾ ਲਹਿਰ ਨੇ ਇਨ੍ਹਾਂ ਦਾ ਜ਼ਰੂਰੀ ਮਨਾਉਣਾ ਮੁੜ ਚੇਤੇ ਕਰਵਾਇਆ ਅਤੇ ਸਿੱਖਾਂ ਨੂੰ ਅਨਮਤੀ ਤਿਉਹਾਰਾਂ ਵੱਲੋਂ ਹੋੜਨ ਲਈ ਵੀ ਗੁਰਪੁਰਬਾਂ ਦਾ ਪ੍ਰਚਾਰ-ਪ੍ਰਸਾਰ ਜ਼ਰੂਰੀ ਸਮਝਿਆ ਗਿਆ। ਇਹੀ ਕਾਰਨ ਹੈ ਕਿ ਸਿੰਘ ਸਭ ਲਹਿਰ ਸਮੇਂ ਜਿੱਥੇ ਸਿੱਖਾਂ ਵਿਚ ਵਿੱਦਿਅਕ ਤੇ ਧਾਰਮਿਕ ਪੁਨਰ-ਜਾਗ੍ਰਿਤੀ ਦਾ ਬੀੜਾ ਚੁੱਕਿਆ ਗਿਆ, ਉੱਥੇ ਸਿੱਖਾਂ ਵਿਚ ਗੁਰਪੁਰਬਾਂ ਬਾਰੇ ਖਾਸ ਜਾਗ੍ਰਿਤੀ ਪੈਦਾ ਕੀਤੀ ਗਈ।

'ਗੁਰਪੁਰਬ' ਦੋ ਸ਼ਬਦਾਂ 'ਗੁਰ' ਅਤੇ 'ਪੁਰਬ' ਦਾ ਸੰਯੋਜਨ ਹੈ। 'ਪੁਰਬ' ਸ਼ਬਦ ਭਾਰਤੀ ਮਿਥਹਾਸ ਵਿਚਲੇ 'ਪਰਬ' ਤੋਂ ਬਣਿਆ ਹੈ। 'ਪਰਬ' ਦਾ ਦਿਨ ਉਹ ਮੰਨਿਆ ਜਾਂਦਾ ਸੀ, ਜਿਸ ਨਾਲ ਚੰਦਰਮਾ ਅਤੇ ਨਛੱਤਰਾਂ ਦੇ ਘਾਟੇ-ਵਾਧੇ ਜੁੜੇ ਹੋਏ ਸਨ। ਭਾਈ ਵੀਰ ਸਿੰਘ ਗੁਰਪੁਰਬ ਨੂੰ ਇਸ ਤਰ੍ਹਾਂ ਪਰਿਭਾਸ਼ਿਤ ਕਰਦੇ ਹਨ :

"ਪਰਬ ਦਾ ਦਿਨ ਉਹ ਨਹੀਂ, ਜਿਸ ਦਿਨ ਚੰਦਰਮਾ ਤੇ ਨਛੱਤਰਾਂ ਦੇ ਵਾਧੇ-ਘਾਟੇ

**ਅਸਿਸਟੈਂਟ ਪ੍ਰੋ., ਗੁਰੂ ਕਾਸ਼ੀ ਕਾਲਜ ਆਫ਼ ਸਿੱਖ ਸਟਡੀਜ਼, ਦਮਦਮਾ ਸਾਹਿਬ, ਤਲਵੰਡੀ ਸਾਬੋ, ਬਠਿੰਡਾ। ਮੋ: +੯੧੯੪੬੩੮-੬੧੩੧੯*

ਦਾ ਸਰੋਕਾਰ ਜੁੜਿਆ ਹੋਇਆ ਹੈ, ਪਰ ਉਹ ਦਿਨ ਹੈ, ਜਿਸ ਦਿਨ ਜੀਊਂਦੇ ਦਿਲਾਂ ਨੂੰ ਇਕ ਨਿਸ਼ਾਨੇ ਵੱਲ ਸਾਂਝੀ ਖਿੱਚ ਪਵੇ, ਅਰੁ ਉਹ ਖਿੱਚ ਪ੍ਰਸੰਨਤਾ ਨਾਲ ਭਰੀ ਹੋਵੇ। ਜਿਸ ਦਿਨ ਵਿਆਕਰਨ ਦਾ ਘੁਮਿਆਰ ਐਸੇ ਦਿਨ ਦਾ ਨਾਂ ਘੜਨ ਬੈਠਾ ਸੀ ਤਾਂ ਉਸ ਨੂੰ ਏਸ ਦੇ ਗਾਰੇ ਗੁੰਨਣ ਵਾਸਤੇ ਖੁਸ਼ੀ ਦੀ ਮਿੱਟੀ ਲੱਭਣੀ ਪਈ, ਤਦ ਉਸ ਨੇ ਲੱਭ ਲੱਭ ਕੇ ਤੇ ਪੱਟ ਪੱਟ ਕੇ "ਪ੍ਰੀ" ਦੀ ਧਾਤੁ ਲੱਭੀ, ਜਿਸ ਨੂੰ ਕਈ ਉਲਟ ਫੇਰਾਂ ਨਾਲ ਗੋ ਕੇ ਉਸ ਨੇ ਚੱਕ ਚਾੜ੍ਹਿਆ ਤੇ 'ਪਰਬ' ਪਦ ਬਨਾਯਾ। ...... ਏਸ ਦੇ ਪੈਰ ਔਂਕੁੜ ਦਾ ਔਂਕੜਾ ਮਾਰ ਕੇ ਹੁਕਮ ਦਿੱਤਾ ਕਿ ਤੂੰ ਸਦਾ ਉਸ ਦਾਤੇ ਦੇ ਦਿਨ ਨਾਲ ਜਿਸਦਾ ਨਾਉਂ "ਗੁਰੂ" ਹੈ, ਲੱਗੇ ਰਹਿਣਾ ਹੈ। ਤਦ ਤੋਂ ਪਰਬ ਜੋ ਖੁਸ਼ੀ ਦਾਤਾ ਦਿਨ ਹੈ ਗੁਰ ਨਾਲ ਲਗ ਕੇ ਗੁਰਪੁਰਬ ਬਣ ਗਿਆ।"

ਉਕਤ ਪਰਿਭਾਸ਼ਾ ਤੋਂ ਸਿੱਖ ਧਰਮ ਵਿਚ ਗੁਰਪੁਰਬ ਦੇ ਪਿਛੋਕੜ ਅਤੇ ਮਹੱਤਵ ਬਾਰੇ ਗਿਆਤ ਹੁੰਦਾ ਹੈ। ਅਨਮਤੀ ਤਿਉਹਾਰਾਂ ਤੋਂ ਛੁਟਕਾਰੇ ਹਿੱਤ ਗੁਰਪੁਰਬ ਮਨਾਉਣ ਦੀ ਰਵਾਇਤ ਜਿੱਥੇ ਸਿੱਖ ਧਰਮ ਦੇ ਇਕ ਨਿੱਜ-ਮੂਲਕ ਧਰਮ ਹੋਣ ਦੀ ਜਾਮਨ ਹੈ ਅਤੇ ਆਤਮਿਕ ਅਨੰਦ ਪ੍ਰਾਪਤੀ ਦਾ ਸਾਧਨ ਵੀ ਹੈ, ਉੱਥੇ ਇਹ ਉਤਸਵ ਨਵੀਂ ਪੀੜ੍ਹੀ ਨੂੰ ਗੁਰਮਤਿ ਦੇ ਉਚ ਆਦਰਸ਼ਾਂ ਤੋਂ ਜਾਣੂ ਕਰਵਾਉਣ ਦਾ ਸਬੱਬ ਵੀ ਬਣਦਾ ਹੈ। ਗੁਰਪੁਰਬ ਮਨਾਉਣਾ ਸਿੱਖਾਂ ਦਾ ਕੌਮੀ ਫ਼ਰਜ਼ ਹੈ, ਪ੍ਰੰਤੂ ਸਿੰਘ ਸਭਾ ਲਹਿਰ ਦੌਰਾਨ ਇਸ ਉਤਸਵ ਦੇ ਪੁਨਰ-ਉੱਥਾਨ ਦਾ ਇਕ ਕਾਰਨ ਇਹ ਵੀ ਸੀ ਕਿ ਜਦ ਸਿੱਖ ਹਰ ਮਹੀਨੇ ਦੋ-ਤਿੰਨ ਗੁਰਪੁਰਬ ਮਨਾਉਣਗੇ ਤਾਂ ਅਨਮਤਾਂ ਦੇ ਤਿਉਹਾਰਾਂ ਤੋਂ ਬਚੇ ਰਹਿਣਗੇ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ:

"ਸਤਿਗੁਰਾਂ ਨਾਲ ਸੰਬੰਧ ਰੱਖਣ ਵਾਲਾ ਉਤਸਵ ਦਾ ਦਿਨ ਪਰਵ (ਪਵਨ੍) ਆਖਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ (ਪ੍ਰਕਾਸ਼) ਦਿਨ, ਦੂਜੇ, ਤੀਜੇ, ਚੌਥੇ, ਪੰਜਵੇਂ, ਛੇਵੇਂ, ਸਤਵੇਂ, ਅੱਠਵੇਂ ਅਤੇ ਨੌਵੇਂ ਸਤਿਗੁਰਾਂ ਦੇ ਗੁਰਗਦੀ ਤੇ ਵਿਰਾਜਣ ਦਾ ਦਿਨ, ਕਲਗੀਧਰ ਦਾ (ਪ੍ਰਕਾਸ਼) ਦਿਹਾੜਾ ਅਤੇ ਸਿੰਘਾਸਣ 'ਤੇ ਵਿਰਾਜਣ ਦਾ ਦਿਨ, ਖ਼ਾਲਸੇ ਦਾ ਜਨਮ ਦਿਨ, ਇਹ ੧੨ ਗੁਰੁਪੁਰਵ ਹਨ। ਜੋਤੀ ਜੋਤਿ ਸਮਾਉਣ ਦੇ ਦਿਨ ਪਰਵ ਨਹੀਂ ਕਹੇ ਜਾਂਦੇ, ਉਹਨਾਂ ਵਿਚੋਂ ਕੋਈ ਸ਼ਹੀਦੀ ਦਿਨ, ਕੋਈ ਜੋਤੀ ਜੋਤਿ ਸਮਾਉਣ ਦੇ ਦਿਨ ਆਖਕੇ ਮਨਾਉਣੇ ਚਾਹੀਏ।" (ਗੁਰਮਤ *ਮਾਰਤੰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,* ੧੯੬੨, ਪੰਨਾ-੩੮੩)

ਪੁਰਾਤਨ ਸਮੇਂ ਤੋਂ ਹੀ ਗੁਰਪੁਰਬ ਮਨਾਉਣ ਲਈ ਸੰਗਤ ਦਾ ਇਕੱਤਰ ਹੋਣਾ, ਬਾਣੀ ਦਾ ਪਾਠ ਤੇ ਵੀਚਾਰ, ਕਥਾ, ਨਗਰ ਕੀਰਤਨ, ਪ੍ਰਭਾਤ ਫੇਰੀਆਂ ਦਾ ਕਾਰਗਰ ਤਰੀਕਾ ਚੱਲਿਆ ਆ ਰਿਹਾ ਹੈ ਅਤੇ ਵਿੱਦਿਅਕ ਸੰਸਥਾਵਾਂ ਵਿਚ ਲੈਕਚਰ, ਸੈਮੀਨਾਰ ਆਦਿ ਕਰਵਾਏ ਜਾਂਦੇ ਹਨ। ਸਿੱਖ ਦੋਸਤਾਂ ਅਤੇ ਪਰਵਾਰਾਂ ਵਿਚ ਨਵੇਂ ਸਾਲ ਅਤੇ ਪੱਛਮੀ ਕ੍ਰਿਸਮਿਸ ਦੇ ਦਿਨ ਦੀ ਤਰ੍ਹਾਂ ਗੁਰਪੁਰਬ ਦੇ ਉਤਸਵ 'ਤੇ ਇਕ ਦੂਸਰੇ ਨੂੰ ਵਧਾਈਆਂ ਦਿੱਤੀਆਂ ਜਾਂਦੀਆਂ ਹਨ। ਗੁਰਪੁਰਬ ਸਿੱਖਾਂ ਲਈ ਇਕ ਰਸਮੀ ਤਿਉਹਾਰ ਨਹੀਂ। ਪ੍ਰੋ. ਪੂਰਨ ਸਿੰਘ ਅਨੁਸਾਰ ਗੁਰਪੁਰਬ ਦਾ ਸਰੋਕਾਰ ਮਹਿਜ਼ ਗੁਰੂ ਸਾਹਿਬਾਨ ਦੇ ਜਨਮ ਜਾਂ

ਜੋਤੀ ਜੋਤ ਸਮਾਉਣ ਦੇ ਦਿਨ ਦਾ ਤਿਉਹਾਰ ਨਹੀਂ। ਅਜਿਹੀਆਂ ਗੱਲਾਂ ਆਮ ਲੋਕਾਂ ਵਾਸਤੇ ਹੁੰਦੀਆਂ ਹਨ। ਸਿੱਖ ਲਈ ਹਰ ਇਕ ਪੁਰਬ ਦਾ ਦਿਨ ਅਤੇ ਹਰ ਇਕ ਜਨਮ ਦੀ ਰਾਤ ਹੈ, ਸਗੋਂ ਅੱਠੇ ਪਹਿਰ ਸੁਆਸ-ਸੁਆਸ ਸਤਿਗੁਰਾਂ ਦਾ ਉਤਸਵ ਮਨਾਉਂਦਾ ਹੈ, ਅੱਠੇ ਪਹਿਰ ਬਸੰਤ ਰਹਿੰਦਾ ਹੈ। ਸਿੱਖ ਹਨ੍ਹੇਰੇ ਤੋਂ ਪ੍ਰਕਾਸ਼, ਫਨਾਹ ਤੋਂ ਅਮਰ ਜੀਵਨ, ਪ੍ਰਕ੍ਰਿਤੀ ਤੋਂ ਆਤਮ ਵੱਲ ਜਾਣ ਦੇ ਰਾਹ ਵਿਚ ਕਦਮ-ਕਦਮ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ 'ਤੇ ਨਮਸਕਾਰ ਕਰਦੇ ਹਨ। ਗੁਰਪੁਰਬ ਦੇ ਦਰਿਆ ਮਗਰ ਇਕ ਜੀਵਨ ਦਾ ਹਿਮਾਲਾ ਖਲੋਤਾ ਹੈ ਤੇ ਓਸ ਪਰਬਤ ਦਾ ਅਸੀਂ ਹਰ ਗੁਣ ਟੋਲਦੇ ਹਾਂ ਤੇ ਟੋਲਣਾ ਚਾਹੀਦਾ ਹੈ। ਗੁਰਪੁਰਬ ਦਾ ਉਤਸ਼ਾਹ ਅਗਲੇ ਗੁਰਪੁਰਬ ਤਕ ਰੱਖਣਾ ਹੁੰਦਾ ਹੈ। ਗੁਰਪੁਰਬ 'ਤੇ ਬੱਚਿਆਂ ਨੂੰ ਅਜਿਹੇ ਕਿਤਾਬਚੇ ਦੇਣੇ ਚਾਹੀਦੇ ਹਨ ਜਿਹੜੇ ਉਨ੍ਹਾਂ ਦੀ ਬੋਲੀ ਤੇ ਦਲੀਲਾਂ ਨਾਲ ਗੁਰੂ ਸਾਹਿਬ ਦੇ ਜੀਵਨ ਦਾ ਉਹ ਹਿੱਸਾ ਦੱਸਣ ਜਿਸ ਨਾਲ ਉਹ ਪਸੀਜ ਜਾਣ। ਗੁਰਪੁਰਬ ਮਨਾਉਂਦਿਆਂ *'ਜੋਤਿ ਓਹਾ ਜੁਗਤਿ ਸਾਇ'* ਦੇ ਸਿੱਖ ਸਿਧਾਂਤ ਦੀ ਪਰਿਪਾਲਣਾ ਜ਼ਰੂਰੀ ਹੈ, ਤਾਂ ਜੋ ਗੁਰੂ ਸਾਹਿਬਾਨ ਦੇ ਨਾਂ 'ਤੇ ਫਿਰਕਾਬੰਦੀ ਤੋਂ ਬਚਾਅ ਰਹੇ। ਗੁਰਪੁਰਬ ਦਾ ਮਹੱਤਵ ਇਨ੍ਹਾਂ ਗੱਲਾਂ ਵਿਚ ਹੈ; ਗੁਰਪੁਰਬ ਕੌਮੀ ਅਤੇ ਧਾਰਮਿਕ ਤਰੱਕੀ ਦਾ ਸਾਧਨ ਹਨ, ਗੁਰਪੁਰਬ ਮਨਾਉਣ ਨਾਲ ਭਾਈਚਾਰਕ ਸਾਂਝ ਵਧਦੀ ਹੈ। ਗੁਰਪੁਰਬ ਮਨਾਉਣ ਨਾਲ ਆਪਣੇ ਉਪਕਾਰੀਆਂ ਦੇ ਉਪਕਾਰ ਯਾਦ ਕਰਨ ਦੀ ਮਿਸਾਲ ਕਾਇਮ ਕਰਦੇ ਹਾਂ। ਇਹ ਉਤਸਵ ਮਨਾਉਣ ਨਾਲ ਬੱਚਿਆਂ ਅਤੇ ਇਸਤਰੀਆਂ ਦੀ ਧਰਮ ਪ੍ਰਤੀ ਸ਼ਰਧਾ ਪੈਦਾ ਹੁੰਦੀ ਹੈ। ਗੁਰਪੁਰਬ 'ਤੇ ਵਿਸ਼ਵ ਦੇ ਸਾਰੇ ਸਿੱਖ ਭੂਗੋਲਿਕ ਤੌਰ 'ਤੇ ਦੂਰ ਹੁੰਦਿਆਂ ਵੀ ਇਕ ਕਾਰਜ ਵਿਚ ਇਕਾਗਰਤਾ ਨਾਲ ਲੱਗੇ ਹੁੰਦੇ ਹਨ। ਸਾਰੇ ਸਿੱਖ ਇਸ ਦਿਨ ਆਪਣੇ ਕੰਮ ਛੱਡ ਕੇ ਗੁਰੂ ਦੀ ਯਾਦ ਵਿਚ ਮਗਨ ਹੁੰਦੇ ਹਨ ਅਤੇ ਦੀਵਾਨਾਂ ਵਿਚ ਆਪਸੀ ਕੁੜੱਤਣ ਦੂਰ ਕਰ ਕੇ ਬੈਠਦੇ ਹਨ।

ਪ੍ਰਸਿੱਧ ਸਿੱਖ ਵਿਦਵਾਨ ਸ. ਹਰਿੰਦਰ ਸਿੰਘ ਰੂਪ ਅਨੁਸਾਰ ਗੁਰਪੁਰਬ ਵਾਲੇ ਦਿਨ ਯਤੀਮਖਾਨਿਆਂ ਅਤੇ ਲਾਇਬਰੇਰੀਆਂ ਵਾਸਤੇ ਅਰਦਾਸਾਂ ਕਰਵਾਉਣੀਆਂ ਚਾਹੀਦੀਆਂ ਹਨ ਅਤੇ ਇਸ ਦਿਨ ਹਰ ਸਿੱਖ ਨੂੰ ਇਸ ਤਰ੍ਹਾਂ ਮਿਲਣਾ ਚਾਹੀਦਾ ਹੈ, ਜਿਸ ਤਰ੍ਹਾਂ ਈਦ ਦੇ ਪਵਿੱਤਰ ਦਿਹਾੜੇ 'ਤੇ ਮੁਸਲਮਾਨ, ਮੁਸਲਮਾਨ ਨੂੰ ਦਿਲੀ ਇੱਛਾ ਨਾਲ ਮਿਲਦਾ ਹੈ। ਪਿਛਲੇ ਕੁਝ ਸਮੇਂ ਤੋਂ ਗੁਰਪੁਰਬ ਸ਼ਤਾਬਦੀਆਂ ਮਨਾਉਣ ਦੀ ਪਰੰਪਰਾ ਵੀ ਚੱਲੀ ਹੈ। ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਿੰਨ ਸੌ ਸਾਲਾ ਅਤੇ ਤਿੰਨ ਸੌ ਪੰਜਾਹ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਤਿੰਨ ਸੌ ਸਾਲਾ ਸ਼ਹੀਦੀ ਪੁਰਬ, ਪੰਜ ਸੌ ਸਾਲਾ ਪ੍ਰਕਾਸ਼ ਪੁਰਬ ਸ੍ਰੀ ਗੁਰੂ ਅਮਰਦਾਸ ਜੀ, ਆਦਿ ਸਿੱਖ ਸੰਗਤਾਂ ਨੇ ਉਤਸ਼ਾਹ ਤੇ ਸ਼ਰਧਾ ਨਾਲ ਵਿਸ਼ਵ ਪੱਧਰ 'ਤੇ ਮਨਾਏ ਸਨ।

■

*ਦਸੰਬਰ ੨੦੧੭ ਦਾ ਬਾਕੀ . . .*

# ਪਟਨਾ ਸਾਹਿਬ ਅਤੇ ਆਲੇ-ਦੁਆਲੇ ਦੇ ਜ਼ਿਲ੍ਹਿਆਂ ਵਿਚ ਵੱਸਦੇ ਸਿੱਖ

*-ਸ. ਜਗਮੋਹਨ ਸਿੰਘ**

**ਪਟਨਾ ਜ਼ਿਲ੍ਹਾ:-** ਯਾਦਵ ਪਿਛੋਕੜ ਵਾਲੇ ਕਈ ਸਿੱਖ ਮੁੱਢ ਤੋਂ ਪਟਨਾ ਤੇ ਮੋਤੀਹਾਰੀ ਵਿਚ ਮੌਜੂਦ ਹਨ। ਕੁਸਵਾਹਾ ਪਿਛੋਕੜ ਨਾਲ ਸੰਬੰਧਿਤ ਸਿੱਖ ਸੋਹਾਵਨਪੁਰ ਪਿੰਡ ਵਿਚ ਹਨ। ਕੁਝ ਸਮਾਂ ਪਹਿਲਾਂ ਤਕ ਨਿਸ਼ਾਦਰਾਜ ਜਾਂ ਮਛੂਆਰਾ ਮੁੱਢ ਦੇ ੩੦ ਸਿੱਖ ਪਰਵਾਰ ਪਟਨਾ ਨੇੜੇ ਪਿੰਡ ਰਾਨੀਪੁਰ ਖਿੜਕੀ ਵਿਚ ਰਹਿੰਦੇ ਸਨ। ਇੱਥੇ ਕਈ ਮਹਾਤੋ ਵੀ ਸਨ। ਹੁਣ ਇਹ ਪਰਵਾਰ ਘੱਟ ਕੇ ੧੫ ਦੇ ਕਰੀਬ ਰਹਿ ਗਏ ਹਨ। ਗਿਆਨੀ ਫੌਜਾ ਸਿੰਘ ਦੀ ਲਿਖਤ ਵਿਚ ਇਨ੍ਹਾਂ ਦਾ ਹਵਾਲਾ ਦਿੱਤਾ ਗਿਆ ਹੈ। ਫਤੂਆ ਵਿਖੇ ਵੱਖ-ਵੱਖ ਜਾਤਾਂ ਨਾਲ ਸੰਬੰਧਿਤ ਕਰੀਬ ੨੫ ਪਰਵਾਰ ਸਿੱਖ ਬਣੇ ਹਨ, ਜਿਵੇਂ ਪਾਸਵਾਨ, ਯਾਦਵ, ਕੇਵਟ, ਤੇਲੀ ਅਤੇ ਕੁਮਹਾਰ। ਪਟਨਾ ਜ਼ਿਲ੍ਹੇ ਦੇ ਬਾੜ ਦੇ ਗੁਲਾਲਬਾਗ ਵਿਖੇ ਕੁਝ ਬਾਣੀਏ, ਛੀਵਰ ਪਿੰਡ ਦੇ ਕੁਝ ਮਿਲੀ-ਜੁਲੀ ਜਾਤ ਤੋਂ ਸਿੰਘ ਸਜੇ ਸਨ। ਬਾੜ ਦੇ ਪੁਰਾਤਨ ਗੁਰਦੁਆਰਾ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਕਨਹਈਆ ਸਿੰਘ ਕਾਇਮਤ ਮੂਲ ਦੇ ਟਿਕਾਰੀ (ਗਇਆ) ਮਹਾਰਾਜ ਦੇ ਦੀਵਾਨ ਖਾਨਦਾਨ ਵਿੱਚੋਂ ਹਨ। ਉਹ ਬਾਬਾ ਨਿਸ਼ਚਲ ਸਿੰਘ ਯਮੁਨਾਨਗਰ ਵਾਲਿਆਂ ਦੀ ਪ੍ਰੇਰਨਾ ਨਾਲ ਸਿੰਘ ਸਜੇ ਸਨ। ਉਨ੍ਹਾਂ ਦਾ ਵਿਆਹ ਇਸੇ ਮੂਲ ਦੀ ਸਿੱਖ ਬੀਬੀ ਕੁਲਵੰਤ ਕੌਰ ਸਪੁੱਤਰੀ ਸੰਤ ਸਿੰਘ, ਸਮਸਤੀਪੁਰ ਨਾਲ ਹੋਇਆ ਸੀ। ਇਕ ਹੋਰ ਸ. ਸ਼ਮਸ਼ੇਰ ਸਿੰਘ ਦਾ ਪਰਵਾਰ ਹੈ। ਇਨ੍ਹਾਂ ਦਾ ਹਲਵਾਈ ਪਿਛੋਕੜ ਨਾਲ ਸੰਬੰਧ ਸੀ। ਉਨ੍ਹਾਂ ਦੇ ਸਪੁੱਤਰ ਭਾਈ ਮਹੇਸ਼ ਸਿੰਘ ਬਾੜ ਗੁਰਦੁਆਰਾ ਸਾਹਿਬ ਵਿਚ ਗ੍ਰੰਥੀ ਹਨ। ਉਹ ਅਤੇ ਉਨ੍ਹਾਂ ਦੇ ਬਾਕੀ ਭਰਾਵਾਂ ਨੇ ਬੜੀ ਸ਼ਾਨ ਨਾਲ ਸਿੱਖੀ ਸੰਭਾਲੀ ਹੋਈ ਹੈ।

ਹਾਜੀਪੁਰ ਦੇ ਨੇੜੇ ਗੰਗਾ ਪਾਰ ਸੋਨਪੁਰ, ਹਰੀਹਰ ਖੇਤਰ ਵਿਖੇ ਹਰ ਸਾਲ ਵੱਡਾ ਮੇਲਾ ਲੱਗਦਾ ਹੈ। ਇਹ ਕਾਰਤਿਕ ਦੀ ਪੁੰਨਿਆ ਨੂੰ ਸ਼ੁਰੂ ਹੁੰਦਾ ਹੈ ਤੇ ਪੰਦਰ੍ਹਾਂ ਦਿਨਾਂ ਤਕ ਚੱਲਦਾ ਹੈ। ਪੁਰਾਣੇ ਸਮੇਂ ਤੋਂ ਹੀ ਤਖਤ ਸ੍ਰੀ ਪਟਨਾ ਸਾਹਿਬ ਵੱਲੋਂ ਮੁਫਤ ਲੰਗਰ ਤੇ ਸਾਹਿਤ ਦਾ ਬੰਦੋਬਸਤ ਕੀਤਾ ਜਾਂਦਾ ਹੈ। ਗਿਆਨੀ ਗੁਰਬਚਨ ਸਿੰਘ ਹੋਰੀਂ ਸਥਾਨਕ ਸਿੱਖਾਂ, ਸ. ਜਗਦੀਸ਼ ਸਿੰਘ ਆਦਿ ਨਾਲ ਵੱਖ-ਵੱਖ ਥਾਵਾਂ ਤੇ ਜਾ ਕੇ ਗੁਰਮਤਿ ਕੈਂਪ ਲਗਾਉਂਦੇ ਸਨ। ਉਸ ਵੇਲੇ ਨਾਲੰਦਾ ਪਟਨਾ ਜ਼ਿਲ੍ਹੇ ਦਾ ਹੀ ਹਿੱਸਾ ਸੀ।

*ਇੰਚਾਰਜ (Hony) ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ।
#Gill Apartment, 13/3- Mall Road, Dum Dum, KolKata- 700080; M: +9198319-08912

ਸੋਨਪੁਰ ਮੇਲੇ ਵਿਖੇ ਉਦਾਸੀ ਪਰੰਪਰਾ ਦਾ ਲੋਕ ਸੇਵਾ ਆਸ਼ਰਮ ਵੱਲੋਂ ਹਰ ਸਾਲ ਕਾਰਤਿਕ ਪੂਰਨੀਆਂ 'ਤੇ ਵਿਸ਼ੇਸ਼ ਪ੍ਰੋਗਰਾਮ ਕਰਵਾਏ ਸਨ। ਪਟਨਾ ਸਾਹਿਬ ਦੇ ਸਾਬਕਾ ਜਥੇਦਾਰ ਸਵਰਗਵਾਸੀ ਗਿਆਗੀ ਮਾਨ ਸਿੰਘ ਵਾਸੀ ਚੌਂਕ ਸ਼ਿਕਾਰਪੁਰ (ਪਟਨਾ ਸਾਹਿਬ) ਅਤੇ ਤਖਤ ਸਾਹਿਬ ਦੇ ਹੁਣ ਮੌਜੂਦ ਕਥਾ-ਵਾਚਕ ਭਾਈ ਦਲਜੀਤ ਸਿੰਘ ਦੀਦਾਰਗੰਜ (ਪਟਨਾ) ਵੀ ਸਥਾਨਕ ਮੁੱਢ ਨਾਲ ਸੰਬੰਧਿਤ ਸਨ। ਅਸੀਂ ਵਾਖਰ-ਚੱਕ ਪਿੰਡ (ਪਟਨਾ) ਦੇ ਸ. ਸੰਜੇ ਸਿੰਘ ਰਵੀਦਾਸੀਏ ਨੂੰ ਵੀ ਮਿਲੇ। ਪਟਨਾ ਤੋਂ ਦਸ ਕਿਲੋਮੀਟਰ 'ਤੇ ਪਹਾੜੀ ਪਿੰਡ ਹੈ, ਜਿੱਥੇ ਸਾਨੂੰ ਤਿੰਨ ਪਰਵਾਰਾਂ ਬਾਰੇ ਪਤਾ ਚੱਲਿਆ। ਇਕ ਹੋਰ ਪਰਵਾਰ (ਜੋ ਰਵੀਦਾਸੀ ਮੁੱਢ ਤੋਂ) ਸ. ਸੰਜੈ ਕੁਮਾਰ ਸਿੰਘ ਭੱਕ ਬਥੇਰੀ ਪਿੰਡ ਦੇ ਹਨ। ਤਕਰੀਬਨ ੨੦ ਰਵੀਦਾਸੀ ਮੁੱਢ ਵਾਲੇ ਸਿੱਖ ਪਟਨਾ ਸਾਹਿਬ ਤਖਤ ਵਿਖੇ ਰਾਗੀ, ਡਰਾਈਵਰ, ਕਮਰਿਆਂ ਦੀ ਦੇਖਭਾਲ ਅਤੇ ਹੋਰ ਕਈ ਪ੍ਰਕਾਰ ਦੇ ਕੰਮ ਕਰਦੇ ਹਨ। ਸ. ਮੰਗਲ ਸਿੰਘ ਵਰਗੇ ਤਕਰੀਬਨ ਛੇ ਰਾਜਪੂਤ ਪਿਛੋਕੜ ਵਾਲੇ ਪਰਵਾਰ ਬਿੰਦੀ ਬਜ਼ਾਰ ਪਟਨਾ ਵਿਖੇ ਰਹਿੰਦੇ ਹਨ।

ਦਾਨਾਪੁਰ ਤੋਂ ੩੦ ਕਿਲੋਮੀਟਰ ਔਰੰਗਾਬਾਦ ਵੱਲ ਦੁਲਹਨ ਬਜ਼ਾਰ ਬਲਾਕ ਹੇਠਾਂ ਪਿੰਡ ਐਨਖਾਂ ਪੈਂਦਾ ਹੈ। ਪਟਨਾ ਜ਼ਿਲ੍ਹੇ ਦੇ ਬਲਾਕ ਨੌਬਤਪੁਰਾ ਹੇਠ ਪਿੰਡ ਆਜਮਾ ਅਤੇ ਸ਼ੇਹਰਾਮਪੁਰ ਪੈਂਦੇ ਹਨ। ਐਨਖਾਂ ਦਾ ਇਲਾਕਾ ਸਥਾਨਕ ਭੂਮੀਹਾਰ ਜ਼ਿਮੀਦਾਰਾਂ ਦੇ ਅਧੀਨ ਸੀ। ਮਸ਼ਹੂਰ ਸਿੱਖ ਸ. ਰਾਘਵੇਂਦਰਧਾਰੀ ਸਿੰਘ ਇਸ ਪਰਵਾਰ ਦੇ ਮੁਖੀ ਸਨ। ਇਹ ਸਥਾਨਕ ਸਾਮੰਤੀ ਮੁਖੀ ਸ੍ਰੀ ਜੰਗਧਾਰੀ ਸਿੰਘ ਦਾ ਬੇਟਾ ਸੀ, ਜਿਸ ਦੀ ਸਤ ਸੌ ਵਿੱਘੇ ਜ਼ਮੀਨ ਭਿੰਮਰੀ ਚੱਕ ਮੌਜ਼ਾ ਵਿਚ ਸੀ ਅਤੇ ਹਜ਼ਾਰਾਂ ਵਿੱਘੇ ਜ਼ਮੀਨ ਨਾਲ ਲੱਗਦੇ ਪਿੰਡਾਂ ਵਿਚ ਸੀ। ਸਥਾਨਕ ਲੋਕਾਂ ਵਿਚ ਉਨ੍ਹਾਂ ਨੂੰ 'ਬਬੂਆ ਜੀ' ਕਿਹਾ ਜਾਂਦਾ ਸੀ। ਉਹ ਅਤੇ ਪੰਜ ਹੋਰ ਲੋਕ ਸ. ਰਾਮਾਸ਼ੀਸ਼ ਸਿੰਘ (ਬੇਲਦਾਰ), ਸ. ਰਾਮਪੂਜਨ ਸਿੰਘ (ਯਾਦਵ), ਸ. ਰਾਮਦੇਓ ਸਿੰਘ (ਤਾਂਤੀ), ਸ. ਸ਼ਿਵਬਚਨ ਸਿੰਘ (ਮਹਾਤੋ) ਅਤੇ ਸ. ਸ਼ਿਵਪੂਜਨ ਸਿੰਘ (ਲਾਹੌਰ) ਨੂੰ ਤਖਤ ਸਾਹਿਬ ਦੇ ਮੈਨੇਜਰ ਗਿਆਨੀ ਗੁਰਬਚਨ ਸਿੰਘ ਨੇ ੧੯੬੭ ਈ. ਵਿਚ ਆਪਣੀ ਪ੍ਰੇਰਨਾ ਨਾਲ ਅੰਮ੍ਰਿਤ ਛਕਾਇਆ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੦੦ ਸਾਲਾ ਪ੍ਰਕਾਸ਼ ਪੁਰਬ ਵੇਲੇ ਦੀ ਗੱਲ ਹੈ। ਮਗਰੋਂ ਉਹ ਪਟਨਾ ਸਾਹਿਬ ਦੀ ਤਖਤ ਕਮੇਟੀ ਦੇ ਛੋਟੇ ਉਪ ਪ੍ਰਧਾਨ ਵੀ ਸਨ। ਉਨ੍ਹਾਂ ਦੀ ਨਿਗਰਾਨੀ ਹੇਠ ਇਨ੍ਹਾਂ ਪਿੰਡਾਂ ਦੇ ਬਹੁਤ ਲੋਕ ਸਿੰਘ ਸਜੇ। ਉਨ੍ਹਾਂ ਦੀ ਨਿੱਜੀ ਫੌਜ ਸੀ ਜਿਸ ਵਿਚ ਨਿਹੰਗ ਸਿੰਘ ਸਨ, ਜੋ ਘੋੜ-ਸਵਾਰੀ, ਨਿਸ਼ਾਨੇਬਾਜ਼ੀ, ਤੀਰ-ਅੰਦਾਜ਼ੀ, ਤਲਵਾਰਬਾਜ਼ੀ ਅਤੇ ਲਾਠੀ ਨਾਲ ਲੜਨ ਵਿਚ ਮਾਹਰ ਸਨ। ਉਨ੍ਹਾਂ ਦਾ ਜੱਦੀ ਕਿਲ੍ਹਾ ਹਾਲੇ ਵੀ ਮੌਜੂਦ ਹੈ। ਉਨ੍ਹਾਂ ਦੀ ਨਿਗਰਾਨੀ ਹੇਠ ਭੂਮੀਹਾਰ ਮੁੱਢ ਤੋਂ ਸ. ਹਰਭਜਨ ਸਿੰਘ ਜ਼ਿਲ੍ਹਾ ਪ੍ਰੀਸ਼ਦ ਬੋਰਡ ਦੇ ਮੈਂਬਰ ਬਣੇ।

ਸਿੱਖੀ ਰਵਾਇਤ ਅਨੁਸਾਰ ਇੱਥੇ ਹੋਲਾ ਮਹੱਲਾ ਮਨਾਇਆ ਜਾਂਦਾ ਸੀ। ਸ.

ਰਾਘਵੇਂਦਰਧਾਰੀ ਸਿੰਘ ੧੯੯੦ ਈ. ਵਿਚ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੇ ਚਲਾਣੇ ਨਾਲ ਇਹ ਸਲਾਨਾ ਮੇਲਾ ਵੀ ਬੰਦ ਹੋ ਗਿਆ। ਉਨ੍ਹਾਂ ਦੀ ਬੇਟੀ ਕੁਮਕੁਮ ਸ਼ਰਮਾ ਨੇ ਇਸ ਰਿਵਾਇਤ ਨੂੰ ਭਾਈ ਮਹਿੰਦਰ ਪ੍ਰਤਾਪ ਸਿੰਘ ਤੋਂ ਪ੍ਰੇਰਿਤ ਹੋ ਕੇ ਕੁਝ ਸਮੇਂ ਲਈ ਚਲਾਈ ਰੱਖਿਆ, ਪਰ ਉਹ ਬਹੁਤੀ ਦੇਰ ਤਕ ਇਸ ਵਿਰਾਸਤ ਨੂੰ ਚਲਾ ਨਾ ਸਕੀ। ਸੁਣਨ ਵਿਚ ਆਇਆ ਹੈ ਕਿ ਉਹ ਕਿਸੇ ਹੋਰ ਥਾਂ 'ਤੇ ਰਹਿੰਦੇ ਹਨ। ਇਸ ਮਹਾਨ ਵਿਅਕਤੀ ਦੇ ਗੁਜਰਨ ਮਗਰੋਂ ਸਿੱਖਾਂ ਦੀ ਗਿਣਤੀ ਬਹੁਤ ਹੀ ਘੱਟ ਹੋ ਗਈ।

ਐਨਖਾਂ ਵਿਖੇ ਸ. ਦੁਲਾਰਾ ਸਿੰਘ (ਬਿਹਾਰ ਸਟੇਟ ਸਾਇਨਾਰੀਟੀ ਕਮੀਸ਼ਨ ਦੇ ਕਰਮਚਾਰੀ) ਸ. ਸ੍ਰੀਕਾਂਤ ਸਿੰਘ, ਸ. ਕ੍ਰਿਸ਼ਨਾ ਸਿੰਘ ਅਤੇ ਹੋਰ ਬਜ਼ੁਰਗ ਸਿੱਖਾਂ ਨਾਲ ਮੁਲਾਕਾਤ ਕਰਨ ਤੋਂ ਮਗਰੋਂ ਇਹ ਗੱਲ ਦਾ ਪਤਾ ਚੱਲਿਆ। ਅੱਸੀਆਂ ਸਾਲਾਂ ਤੋਂ ਉੱਪਰ ਟੱਪੇ ਰਾਮ ਪ੍ਰਸ਼ਾਦ ਕੇਸਰੀ ਨੇ ਪੁਰਾਣੀ ਨਾਨਕ-ਪੰਥੀਆਂ ਦੀ ਪਰੰਪਰਾ ਨਾਲ ਜੁੜੇ ਹੋਣ ਦੀ ਗੱਲ ਦੱਸੀ। ਉਨ੍ਹਾਂ ਨੇ ਦੱਸਿਆ ਕਿ ਉਸ ਦੇ ਵਡੇਰੇ ਜਨਕ ਸ਼ਾਹ ਆਹਾ ਦੇ ਅਨੈਖ ਉਦਾਸੀ ਮਠ ਨਾਲ ਜੁੜੇ ਸਨ। ਹੋਰ ਦੋ ਨਾਨਕਸ਼ਾਹੀ ਡੇਰੇ, ਇਕ ਆਰਾ ਦੇ ਗਾਂਗੀਪੁਰ ਮੱਠ ਅਤੇ ਦੂਜਾ ਧਰਧਾ ਨਦੀ ਕਿਨਾਰੇ ਜਹਾਨਾਬਾਦ ਨਾਲ ਵੀ ਜੁੜੇ ਸਨ।

ਐਨਖਾਂ ਵਿਖੇ ਹੀ ਭੂਮੀਹਾਰ, ਪਾਸਵਾਨ, ਯਾਦਵ, ਸੋਨਾਰ, ਬੇਲਦਾਰ ਨੱਟ, ਰਵੀਦਾਸੀਆ, ਮੁਸਾਹਰ ਵਰਗੇ ਪਿਛੋਕੜ ਤੋਂ ਤਕਰੀਬਨ ੬੦-੭੦ ਲੋਕਾਂ ਨੇ ਸਿੱਖੀ ਨੂੰ ਅਪਣਾਇਆ। ਸ. ਰਾਘਵੇਂਦਰਧਾਰੀ ਸਿੰਘ ਭੂਮੀਹਾਰ ਮੁਖੀ ਧੀਰਜ ਸਿੰਘ ਦੇ ਜਵਾਈ ਸਨ। ਕਟਈਆਪੁਰ, ਕਾਦਿਰਗੰਜ, ਭੀਮਨਗਰ, ਦੁਲਹਿਨ ਬਜ਼ਾਰ, ਪਿਰਹੀ, ਸੋਰਮਪੁਰ, ਮਜਹੌਲੀ, ਬਾਲੀਪਾਖਰ, ਜਮਾਈ, ਬੜਕੀ, ਖਰਵਾ, ਛੋਟਕੀ ਖਰਵਾ, ਕਲਿਆਨਪੁਰ, ਅਯੂਆਂ, ਪਾਲੀ-ਮਸਾਉੜੀ, ਖਪੂਰਾ (ਪਾਲੀਗੰਜ ਕੋਲ) ਹੋਰ ਕਈ ਪਿੰਡਾਂ ਵਿਚ ਸਿੱਖੀ ਦੇ ਦਰਸ਼ਨ ਵੀ ਹੋ ਜਾਂਦੇ ਹਨ। ਇਹ ਸਾਰੇ ਸਿੱਖ ਸ. ਰਾਘਵੇਂਦਰਧਾਰੀ ਸਿੰਘ ਦੇ ਜਥੇ ਵਿਚ ਸਨ। ਇਨ੍ਹਾਂ ਵਿੱਚੋਂ ਇਕ ਕ੍ਰਿਸ਼ਨਾ ਸਰਦਾਰ ਨਾਮ ਨਾਲ ਮਸ਼ਹੂਰ ਪਾਲੀਗੰਜ ਦੇ ਸਨ ਜੋ ਅਰਵਲ ਤੋਂ ਕਈ ਵਾਰ ਐਮ. ਐਲ. ਏ. ਬਣੇ। ਉਹ ੧੮ ਮਾਰਚ, ੨੦੧੬ ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਬਾਰੇ ਬਿਹਾਰ ਖਾਸ ਕਰ ਪਟਨਾ ਵਿਚ ਇਕ ਮਸ਼ਹੂਰ ਅਖਾਣ ਸੀ, "ਜਦ ਇਹ ਲੰਬੇ ਕੱਦ ਵਾਲਾ ਸਰਦਾਰ (ਸਿੱਖ) ਆਪਣੇ ਹਥਿਆਰਬੰਦ ਸਾਥੀਆਂ ਨਾਲ ਪਟਨੇ ਆਉਂਦਾ ਹੈ ਤਾਂ ਲੋਕੀ ਡਰਦੇ ਮਾਰੇ ਆਪਣੇ ਘਰਾਂ ਵਿਚ ਵੜ ਜਾਂਦੇ।"

ਦਾਨਾਪੁਰ-ਔਰੰਗਾਬਾਦ ਸੜਕ 'ਤੇ ਨੌਬਤਪੁਰ ਬਲਾਕ ਹੇਠ ਅਜ਼ਮਾ ਪਿੰਡ ਹੈ। ਭਾਈ ਬਲਦੇਵ ਸਿੰਘ (ਵੱਡੇ ਸਹਾਇਕ ਸੀਨੀਅਰ ਗ੍ਰੰਥੀ), ਸ. ਅਜਾਇਬ ਸਿੰਘ ਲਾਂਗਰੀ, ਸ. ਭੂਰੀ ਸਿੰਘ ਸੇਵਾਦਾਰ ਇਸ ਪਿੰਡ ਦੇ ਹਨ। ਇਸੇ ਤਰ੍ਹਾਂ ਚੌਧਰੀ, ਪਾਸਵਾਨ, ਕੁਸ਼ਵਾਹਾ ਪਿਛੋਕੜ ਦੇ ੫੦ ਸਿੱਖ ਪਰਵਾਰ ਵੀ ਹਨ। ਇਨ੍ਹਾਂ ਵਿੱਚੋਂ ਜ਼ਿਆਦਾਤਰ ਸਿੱਖ ਤਖਤ ਸਾਹਿਬ ਦੇ ਸੇਵਾਦਾਰ ਹਨ। ਜੋ ਵੱਖ-ਵੱਖ ਸੇਵਾਵਾਂ ਕਰਦੇ

ਹਨ ਜਾਂ ਕਈ ਹੋਰ ਗੁਰਦੁਆਰਾ ਸਾਹਿਬਾਨ ਵਿਚ ਵੀ ਲੱਗੇ ਹਨ।

ਸ਼ਹਿਰ ਰਾਮਪੁਰ ਵਿਖੇ ੨੫-੩੦ ਘਰ ਸਿੱਖਾਂ ਦੇ ਹਨ। ਤਖਤ ਸਾਹਿਬ ਕਮੇਟੀ ਦੀ ਸਰਪ੍ਰਸਤੀ ਹੇਠ ਇਕ ਗੁਰਦੁਆਰਾ ਸਾਹਿਬ ਵੀ ਹੈ। ਇਹ ਜ਼ਮੀਨ ਇਸ ਪਿੰਡ ਦੇ ਮੁਖੀ ਲਕਸ਼ਮਨ ਸ਼ਾਹ (ਮਦਹੇਸਿਆ ਬਾਣੀਆਂ) ਨੇ ਮਹਾਨ ਰਾਘਵੇਂਦਰਧਾਰੀ ਸਿੰਘ ਤੋਂ ਪ੍ਰੇਰਿਤ ਹੋ ਕੇ ੧੯੬੯ ਈ. ਵਿਚ ਦਾਨ ਕੀਤੀ ਸੀ ਅਤੇ ਇਸ ਦੀ ਰਜਿਸਟਰੀ ੧੯੭੧ ਈ. ਵਿਚ ਹੋਈ। ੧੯੭੩ ਈ. ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਤਖਤ ਸਾਹਿਬ ਕਮੇਟੀ ਵੱਲੋਂ ਕਰਵਾਈ ਗਈ ਜਿਸ ਲਈ ਉਨ੍ਹਾਂ ਨੇ ੭੦,੦੦੦ ਰੁਪਏ ਦਿੱਤੇ ਅਤੇ ਬਾਕੀ ਮਾਇਆ ਸਥਾਨਕ ਸਿੱਖਾਂ ਵੱਲੋਂ ਇਕੱਠੀ ਕੀਤੀ ਗਈ ਸੀ। ਭਾਈ ਮਹਿੰਦਰਪ੍ਰਤਾਪ ਸਿੰਘ ਮੁੱਖ ਗ੍ਰੰਥੀ ਹਨ। ਜਿਨ੍ਹਾਂ ਦਾ ਪਿੱਛਾ ਗਿਰੀ ਬ੍ਰਾਹਮਣਾਂ ਤੋਂ ਹੈ। ਉਹ ਰਾਮਾਨੰਦ ਪ੍ਰਤਾਪ ਸਿੰਘ ਦੇ ਬੇਟੇ ਹਨ। ਪਿੰਡ ਖਪੂਰਾ ਦੇ ਪੁਰਾਣੇ ਨਾਨਕ-ਪੰਥੀ ਪਰਵਾਰ ਤੋਂ ਹਨ। ਭਾਈ ਜੀ ਪੜ੍ਹੇ-ਲਿਖੇ ਵਿਅਕਤੀ ਹਨ, ਜਿਨ੍ਹਾਂ ਨੂੰ ਪੰਜ ਭਾਸ਼ਾਵਾਂ ਆਉਂਦੀਆਂ ਹਨ। ਇੱਥੇ ਸਿੱਖ ਭੂਮੀਹਾਰ, ਕੁਸ਼ਵਾਹਾ, ਪਾਸਵਾਨ, ਰਵੀਦਾਸੀਏ, ਯਾਦਵ, ਮਾਲੀ, ਲੁਹਾਰ, ਕੰਡੂ (ਸਾਣ), ਕੁਰਮੀ ਅਤੇ ਕਹਾਰ ਮੁੱਢ ਤੋਂ ਹਨ। ਸ. ਰੰਗੀਨਾਥ ਸਿੰਘ ਸਥਾਨਕ ਸਿੱਖ, ਇਕ ਨਾਮੀ ਸ਼ਖ਼ਸੀਅਤ ਹਨ। ਵਿਕਰਮ ਠਾਣੇ ਦੇ ਪਤੂਤ ਪਿੰਡ ਵਿਚ ਗਿਆਨੀ ਗੁਰਬਚਨ ਸਿੰਘ ਜੀ ਦੀ ਅਗਵਾਈ ਹੇਠ ੧੯੬੭ ਈ. ਵਿਚ ਗੁਰਦੁਆਰਾ ਸਾਹਿਬ ਸਥਾਪਿਤ ਕਰਨ ਲਈ ਨਿਸ਼ਾਨ ਸਾਹਿਬ ਲਾਇਆ ਗਿਆ। ਪਾਸਵਾਨ ਪਿਛੋਕੜ ਤਕਰੀਬਨ ੨੦ ਪਰਵਾਰ ਸਿੰਘ ਸਜੇ ਸਨ। ਹੁਣ ਨਿਸ਼ਾਨ ਸਾਹਿਬ ਨਹੀਂ ਹੈ। ਇਸ ਪਿੰਡ ਤੋਂ ਬਹੁਤੇ ਸਿੱਖ ਰੁਜ਼ਗਾਰ ਖਾਤਰ ਬਾਹਰ ਚਲੇ ਗਏ ਹਨ।

ਬਹੁਤੇ ਰਵੀਦਾਸੀ ਸਿੱਖ ਪਟਨਾ ਜ਼ਿਲ੍ਹਾ ਦੇ ਦੁਲਹਿਨ ਬਜ਼ਾਰ ਦੇ ਐਨਖਾਂ ਦੇ ਆਸ-ਪਾਸ ਤੋਂ ਹਨ। ਇਨ੍ਹਾਂ ਵਿਚ ਸ. ਨਰਾਇਣ ਸਿੰਘ (ਪਿਛਲਾ ਨਾਮ ਤੋਤਾ ਰਾਮ) ਨਿਹੰਗ ਸਿੰਘ ਵਾਲਾ ਬਾਣਾ ਪਾਉਂਦੇ ਸਨ। ਉਨ੍ਹਾਂ ਨੇ ਦਾਨਾਪੁਰ ਦੇ ਇਤਿਹਾਸਿਕ ਗੁਰਦੁਆਰਾ ਸਾਹਿਬ ਹਾਂਡੀ ਸਾਹਿਬ ਵਿਚ ਨਿਸ਼ਾਨ ਸਾਹਿਬ ਲਾਉਣ ਵਿਚ ਅਹਿਮ ਭੂਮਿਕਾ ਨਿਭਾਈ। ਇਹ ਗੱਲ ਉਨ੍ਹਾਂ ਦੀ ਸਪੁੱਤਰੀ ਊਸ਼ਾ ਕਹਾਰ (ਸੁਪਤਨੀ ਸ. ਦਇਆ ਸਿੰਘ) ਤੋਂ ਪਤਾ ਲੱਗੀ।

ਪਟਨਾ ਜ਼ਿਲ੍ਹੇ ਦੇ ਪਿੰਡ ਜਲਬਿਘਾ ਵਿਚ ਕੁਝ ਸਿੱਖ ਕੇਵਟ ਪਿਛੋਕੜ ਤੋਂ ਵੀ ਦੇਖੇ ਗਏ ਹਨ। ਸਿੱਖ ਨੌਬਤਪੁਰ, ਬਿਕਰਮ, ਦੁਲਹਨ ਬਜ਼ਾਰ ਅਤੇ ਪਾਲੀਗੰਜ ਪੁਲਿਸ ਥਾਣਿਆਂ ਦੇ ਹੇਠਾਂ ਪੈਂਦੇ ਇਲਾਕੇ ਵਿਚ ਫੈਲੇ ਹੋਏ ਹਨ। ਕਿਸ਼ਨ ਸਰਦਾਰ ਦਾ ਦੋਸਤ ਲਕਸ਼ਮਨ ਸਰਦਾਰ ਬਿਕਰਮ ਪੁਲਿਸ ਥਾਣੇ ਹੇਠ ਪੈਂਦੇ ਪਿੰਡ ਕਬਮੀਸ਼ਰਪੁਰਾ ਦਾ ਹੈ।

**ਜਹਾਨਾਬਾਦ, ਅਰਵੱਲ ਅਤੇ ਗਇਆ:-** ਘੱਨ ਬਿੱਘਾ (ਜਹਾਨਾਬਾਦ) ਵਿਖੇ ਪੰਜ ਸਿੱਖ ਪਰਵਾਰ ਮਿਲੇ ਹਨ। ਕੁਰਹਤਾ ਪੁਲਿਸ ਥਾਣੇ ਹੇਠ ਕੁਝ ਕੁ ਸਿੱਖ ਹਨ। ਟੇਕਾਰੀ (ਗਇਆ) ਵਿਖੇ ਤਰਖਾਣ ਪਿਛੋਕੜ ਦੇ ਕੁਝ ਪਰਵਾਰ ਹਨ ਜਿਵੇਂ ਕਿ

ਗੰਗਾ-ਸਾਗਰ ਪਿੰਡ ਤੋਂ ਸ. ਭਗਤ ਸਿੰਘ ਅਤੇ ਸ. ਬਜਰੰਗੀ ਸਿੰਘ। ਇਹ ਆਪਣੇ ਪੜਦਾਦੇ ਸ. ਮਨੋਹਰ ਸਿੰਘ ਦੇ ਸਮੇਂ ਤੋਂ ਸਿੰਘ ਸਜੇ ਸਨ। ਕੁਝ ਰਵੀਦਾਸੀ ਪਿਛੋਕੜ ਪਿੰਡ ਧਨ ਚੁੱਕੀ ਤੋਂ, ਕੁਝ ਕੋਇਰੀ ਪਿਛੋਕੜ ਦੇ ਇਮਲੀਆਂ ਚੱਕ ਵਿਚ ਵੀ ਮਿਲ ਜਾਂਦੇ ਹਨ। ਕੁਝ ਸਿੱਖ ਮੋਊ ਪਿੰਡ ਵਿੱਚੋਂ ਹਨ। ਇਨ੍ਹਾਂ ਵਿਚ ਸ. ਰਾਮ ਪਰਵੇਸ਼ ਸਿੰਘ (ਕੁਸਵਾਹਾ ਪਿਛੋਕੜ) ਸਾਬਕਾ ਮੁਲਾਜ਼ਮ, ਤਖਤ ਸ੍ਰੀ ਪਟਨਾ ਸਾਹਿਬ ਵੀ ਹਨ। ਇੱਥੇ ਇਕ ਪੁਰਾਤਨ ਉਦਾਸੀ ਡੇਰੇ ਵਿਚ ਹੱਥ-ਲਿਖਤ ਗੁਰੂ ਗ੍ਰੰਥ ਸਾਹਿਬ ਅੱਜ ਵੀ ਹੈ। ਦੋ ਪਰਵਾਰ ਪਿੰਡ ਸੋਨ ਭੱਦਰ (ਅਰਵਲ) ਅਤੇ ਇਕ ਪਰਵਾਰ ਇੱਕ-ਰੌਂਝਾ ਵਿਚ ਹੈ। ਇਹ ਭੂਮੀਹਾਰ ਮੁੱਢ ਤੋਂ ਹਨ। ਇਨ੍ਹਾਂ ਵਿਚ ਸ. ਗਿਰਜੇਸ਼ ਸਿੰਘ, ਸੋਨ-ਭੱਦਰ ਦੇ ਮੁਖੀ ਤੇ ਬਹੁਤ ਪ੍ਰਭਾਵਸ਼ਾਲੀ ਸਨ। ਰਣਵੀਰ ਸੈਨਾ ਵਰਗੀ ਇਕ ਨਿੱਜੀ ਫੌਜ ਕਾਇਮ ਕਰਨ ਵਿਚ ਇਨ੍ਹਾਂ ਦੀ ਅਹਿਮ ਭੂਮਿਕਾ ਸੀ। ਇੱਕ-ਰੌਂਝਾ ਦੇ ਸ. ਕਮਲ ਸਿੰਘ ਹਿੰਦੀ ਤੇ ਸੰਸਕ੍ਰਿਤ ਦੇ ਗਿਆਨੀ ਦੇ ਬੇਟੇ ਹਨ। ਇਸ ਪਿੰਡ ਤੋਂ ੧੦ ਕਿਲੋਮੀਟਰ ਦੂਰ ਕਾਰਪੀ ਵਿਚ ਕੁਝ ਪਰਵਾਰ ਰਹਿੰਦੇ ਹਨ।

ਵੈਸ਼ਾਲੀ ਦੇ ਪਹਿਲਾਂ ਵੱਖਰੇ ਤੌਰ 'ਤੇ ਉਲੇਖ ਕੀਤੇ ਸ਼ਿਵਨਗਰ ਤੋਂ ਬਗੈਰ ਵੀ ਕਈ ਥਾਂਵਾਂ 'ਤੇ ਸਿੱਖ ਪਰਵਾਰ ਵੱਸਦੇ ਹਨ। ਇਨ੍ਹਾਂ ਵਿਚ ਯਾਦਵ ਪਿਛੋਕੜ ਦੇ ਕੁਝ ਸਿੱਖ ਫਤਿਹਪੁਰ ਬਲਾਕ ਦੇ ਜਾਫਰਾਬਾਦ ਵਿਖੇ ਵੀ ਹਨ। ਇਸ ਤਰ੍ਹਾਂ ਇਨ੍ਹਾਂ ਜ਼ਿਲ੍ਹਿਆਂ ਦੇ ਹੋਰ ਕਈ ਪਿੰਡਾਂ ਵਿਚ ਵੀ ਕੁਝ ਅਜਿਹੇ ਸਿੱਖ ਪਰਵਾਰ ਹਨ। ਸ. ਰਾਗਵੇਂਦਰਧਾਰੀ ਸਿੰਘ ਵਰਗੀ ਪ੍ਰਭਾਵਸ਼ਾਲੀ ਸ਼ਖ਼ਸੀਅਤ, ਜਿਨ੍ਹਾਂ ਦਾ ਲੋਕਾਂ 'ਤੇ ਦਬਦਬਾ ਸੀ ਅਤੇ ਗਿਆਨੀ ਗੁਰਬਚਨ ਸਿੰਘ ਵਰਗੇ ਇਕ ਵੱਡੀ ਪ੍ਰੇਰਨਾ ਦੇ ਸਰੋਤ ਦੀ ਗ਼ੈਰ-ਮੌਜੂਦਗੀ ਵਿਚ ਇਹ ਸਿੱਖ ਆਪਣੇ ਆਪ ਨੂੰ ਸਿੱਖੀ ਦੀ ਮੁੱਖ ਧਾਰਾ ਤੋਂ ਦੂਰ ਹੋਏ ਮਹਿਸੂਸ ਕਰ ਰਹੇ ਹਨ। ਮੇਰੀ ਬਹੁਤ ਲੋਕਾਂ ਨਾਲ ਗਲਬਾਤ ਹੋਈ ਹੈ। ਜਿਵੇਂ ਸ. ਸੁਖਵੰਤ ਸਿੰਘ, ਸ. ਰੋਸ਼ਨ ਸਿੰਘ. ਸ. ਗੁਰਬਚਨ ਸਿੰਘ, ਸ. ਅਨਿਲ ਸਿੰਘ, ਸ. ਸੇਵਕ ਸਿੰਘ, ਸ. ਅਮਰਜੀਤ ਸਿੰਘ, ਸ. ਸ਼ਮਸ਼ੇਰ ਸਿੰਘ, ਸ. ਦੀਪਕ ਸਿੰਘ, ਸ. ਸੰਜੇ ਸਿੰਘ, ਸ. ਮੰਗਲ ਸਿੰਘ, ਸ. ਰਾਜੂ ਸਿੰਘ, ਸ. ਹਿੰਮਤ ਸਿੰਘ, ਸ. ਸੁਰਜੀਤ ਸਿੰਘ ਅਤੇ ਹੋਰ ਕਈ ਅਹਿਮ ਲੋਕ ਜਿਨ੍ਹਾਂ ਬਾਰੇ ਪਹਿਲਾਂ ਵੀ ਜ਼ਿਕਰ ਹੋ ਚੁੱਕਿਆ ਹੈ। ਉਹ ਉਸ ਸੁਹਾਵਣੇ ਵਕਤ ਲਈ ਬੈਠੇ ਹਨ; ਜਦ ਉਨ੍ਹਾਂ ਦੇ ਪਿੰਡਾਂ ਵਿਚ ਵੀ ਗੁਰਦੁਆਰਾ ਸਾਹਿਬ ਸਥਾਪਿਤ ਹੋਣ ਅਤੇ ਗੁਰਮਤਿ ਦਾ ਪ੍ਰਚਾਰ ਡੂੰਘਾਈ ਤਕ ਹੋਵੇ।

ਪਟਨਾ ਸਾਹਿਬ ਵਿਖੇ ਇਕ ਗੁਰਮਤਿ ਵਿਦਿਆਲਾ ਜਾਂ ਟਕਸਾਲ ਬਣਨੀ ਚਾਹੀਦੀ ਹੈ ਤਾਂ ਜੋ ਉਹ ਅਤੇ ਉਨ੍ਹਾਂ ਦੀਆਂ ਆਉਣ ਵਾਲੀਆਂ ਨਸਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਨੂੰ ਹੋਰ ਚੰਗੀ ਤਰ੍ਹਾਂ ਜਾਣ ਸਕਣ। ਇਨ੍ਹਾਂ ਸਿੱਖ ਭਾਈਚਾਰੇ ਦੇ ਦੁੱਖਾਂ ਨੂੰ ਸਮਝਣ ਅਤੇ ਉਨ੍ਹਾਂ ਬਾਰੇ ਲਿਖਣ ਦਾ ਮਤਲਬ ਉਨ੍ਹਾਂ ਵੱਲੋਂ ਹੰਡਾਈ ਜਾ ਰਹੀ ਜ਼ਿੰਦਗੀ ਅਤੇ ਮੌਜੂਦਾ ਸਮੇਂ ਬਾਰੇ ਦੱਸਣਾ ਹੈ। ਤਖਤ ਸਾਹਿਬ ਦੇ

ਪ੍ਰਭਾਵ ਨੂੰ ਹੋਰ ਡੂੰਘਾਈ ਨਾਲ ਦੇਖਣ ਅਤੇ ਵਧੇਰੇ ਸਾਂਝੇ ਬਣਾਉਣ ਦੀ ਲੋੜ ਹੈ, ਮੈਨੂੰ ਪਟਨਾ ਸਾਹਿਬ ਵਿਖੇ ਇਹ ਮਹਿਸੂਸ ਹੋਇਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਾਰੇ ਪਾਸੇ ਹਨ, ਉਹ 'ਦਿਲ' ਅਤੇ ਰੂਹ ਹਨ। ਉਨ੍ਹਾਂ ਦੇ ਦਿਖਾਏ ਰਾਹ 'ਤੇ ਚੱਲੀਏ ਤਾਂ ਅਸੀਂ ਇਨ੍ਹਾਂ ਥਾਂਵਾਂ 'ਤੇ ਬਿਖਰੇ ਹੋਏ ਭਰਾਵਾਂ ਦੀਆਂ ਦੁੱਖ-ਤਕਲੀਫਾਂ ਨੂੰ ਦੂਰ ਕਰ ਕੇ, ਸਾਡੇ ਕੋਲੋਂ ਜਿੰਨਾ ਹੋ ਸਕੇ ਕਰੀਏ ਤੇ ਉਨ੍ਹਾਂ ਨੂੰ ਆਪਣੇ ਨਾਲ ਰਲਾਈਏ ਅਤੇ ਸਿੱਖੀ ਵਿਚ ਵੀ ਬਣਦਾ ਥਾਂ ਦੇਈਏ, ਤਾਂ ਉਸ ਸੱਚੇ ਪਾਤਸ਼ਾਹ ਨੂੰ ਸਾਡੇ ਵੱਲੋਂ ਨਿੱਘੀ ਸ਼ਰਧਾਂਜਲੀ ਹੋਵੇਗੀ।

ਸਿੱਖਾਂ ਦੇ ਆਪਸੀ ਸੰਬੰਧਾਂ ਵਿਚ ਜਾਤ ਅਤੇ ਭਾਸ਼ਾ ਸੰਬੰਧੀ ਕੋਈ ਗੱਲ ਕਦੇ ਵੀ ਨਹੀਂ ਆਉਣੀ ਚਾਹੀਦੀ। ਧਾਰਮਿਕ ਮਹੱਤਤਾ ਨੂੰ ਕਾਇਮ ਰੱਖਦੇ ਹੋਏ ਇਕ-ਦੂਸਰੇ ਦਾ ਆਦਰ-ਮਾਣ ਹੋਣਾ ਚਾਹੀਦਾ ਹੈ। ਦੇਸੀ ਸੱਭਿਆਚਾਰ ਨੂੰ ਖੁਲ੍ਹਦਿਲੀ ਨਾਲ ਦੇਖਣ ਦੀ ਲੋੜ ਹੈ। ਸਾਡੇ ਇਤਿਹਾਸਿਕ ਆਧਾਰ ਨੂੰ ਫਿਰ ਤਾਜ਼ਾ ਕਰਨ ਅਤੇ ਮਜ਼ਬੂਤੀ ਨਾਲ ਇਕ ਸਹੀ ਰਸਤਾ ਅਖਤਿਆਰ ਕਰਨ ਦੀ ਲੋੜ ਹੈ। ਮੈਨੂੰ ਉਨ੍ਹਾਂ ਦਾ ਖੇਤਰੀ ਫ਼ਖ਼ਰ ਦੇਖਣ ਨੂੰ ਮਿਲਿਆ ਜਿਹੜੀ ਕਿ ਸੁਭਾਵਿਕ ਜਿਹੀ ਗੱਲ ਹੈ। ਗਿਆਨੀ ਗੁਰਬਚਨ ਸਿੰਘ ਦੀ ਪ੍ਰੇਰਨਾ ਅਤੇ ਸ. ਰਾਘਵੇਂਦਰਧਾਰੀ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੇ ਜੋਸ਼ ਨੂੰ ਰਲਾ ਕੇ ਇਕ ਸਹੀ ਆਦਰਸ਼-ਪੂਰਵਕ ਮੇਲ ਬਣਨਾ ਚਾਹੀਦਾ ਹੈ। ਅੱਜ ਦੇ ਸਮੇਂ ਵਿਚ ਉਨ੍ਹਾਂ ਮਹਾਨ ਸਿੱਖਾਂ ਦੇ ਸੇਵਾ ਵਾਂਗ ਢੁਕਵੇਂ ਪ੍ਰਚਾਰ ਦੀ ਬਹੁਤ ਲੋੜ ਹੈ।

ਅਜਿਹੀਆਂ ਬਹੁਤ ਸਾਰੀਆਂ ਸੰਭਾਵਨਾਵਾਂ ਨਾਲ ਨਵੇਂ ਰਿਸ਼ਤੇ ਬਣਾਉਣ ਵੱਲ ਤੁਰੀਏ। ਮੈਨੂੰ ਪੂਰੀ ਆਸ ਹੈ ਕਿ ਸਾਡੇ ਅਜਿਹੇ ਸੋਚ ਵਾਲੇ ਭਰਾ ਅਤੇ ਸੰਸਥਾਵਾਂ ਨਾਲ ਮਿਲ ਕੇ ਸਾਡੇ ਬਹੁਤ ਹੀ ਖਾਸ ਭਾਈਚਾਰੇ ਦਾ ਭਵਿੱਖ ਨੂੰ ਸੰਵਾਰਨ ਦੀ ਕੋਸ਼ਿਸ਼ ਕੀਤੀ ਜਾਏ। ਇਨ੍ਹਾਂ ਥਾਂਵਾਂ ਦਾ ਰੋਚਕਤਾ- ਭਰਪੂਰ ਇਤਿਹਾਸ ਅਤੇ ਸੱਭਿਆਚਾਰ ਦੀ ਇਕਸੁਰਤਾ ਆਪਣੇ ਆਪ ਵਿਚ ਚੁਣੌਤੀ ਦੀ ਨਵੀਂ ਮਿਸਾਲ ਹੈ। ਸਾਨੂੰ ਪੂਰੀ ਆਸ ਹੈ ਕਿ ਅਸੀਂ ਅਕਾਲ ਪੁਰਖ ਦੇ ਆਸ਼ੀਰਵਾਦ ਨਾਲ ਇਸ ਨੂੰ ਪੂਰਾ ਕਰਾਂਗੇ ਤੇ ਆਪਣੇ ਮਕਸਦ ਵਿਚ ਕਾਮਯਾਬ ਹੋਵਾਂਗੇ। ਹਰ ਇਕ ਅਜਿਹੀ ਯਾਤਰਾ ਕਰਦੇ ਮੇਰੇ ਅੰਦਰ ਗੁਰੂ ਸਾਹਿਬਾਨ ਦੀ ਅਸੀਸ ਮਿਲਦੀ ਜਾਪਦੀ ਹੈ। ਇਨ੍ਹਾਂ ਸਿੱਖਾਂ ਦੇ ਮਾਨਸਿਕ ਅਤੇ ਹਕੀਕੀ ਵਿਚਾਰਾਂ ਨੂੰ ਸਮਝਣ ਵਿਚ ਵਧੇਰੇ ਸਹਾਈ ਹੁੰਦਾ ਹੈ। ਵੱਖਰੇਪਨ ਨੂੰ ਮਨਾਂ ਤੋਂ ਹਟਾ ਕੇ ਇਕਸੁਰਤਾ ਵੱਲ ਵਧੀਏ। ਇਹ ਸਾਡੀ ਸੁਭਾਵਿਕ ਵਸ਼ਿਸ਼ਟਤਾ ਨੂੰ ਹੋਰ ਮਜ਼ਬੂਤ ਕਰੇਗੀ।

ਮਹਾਨ ਗੁਰੂ ਸਾਹਿਬਾਨ ਦਾ ਚਾਨਣ ਦੇ ਘੇਰੇ ਨੂੰ ਸ਼ਾਨ ਨਾਲ ਵਾਧਾ ਕਰਨਾ ਚਾਹੀਦਾ ਹੈ। ਉਨ੍ਹਾਂ ਨਾਲ ਕਈ ਸਾਲਾਂ ਤੋਂ ਲਗਾਤਾਰ ਸੰਵਾਦ ਅਤੇ ਮੇਲ-ਜੋਲ ਕਾਰਨ ਹੀ ਇਹ ਸਾਰੀਆਂ ਗੱਲਾਂ ਲਿਖ ਸਕਿਆ ਹਾਂ। ਮੈਂ ਆਪਣੇ ਆਪ ਨੂੰ ਹੋਲਾ ਮਹਿਸੂਸ ਕਰ ਰਿਹਾ ਹਾਂ ਕਿ ਇੱਥੋਂ ਦੀ ਸਮੂਹਿਕ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਹੈ। ■

# ਗੁਰਮੁਖਿ ਬੁਢੇ ਕਦੇ ਨਾਹੀ . . .

-ਸ. ਤਰਸੇਮ ਸਿੰਘ*

ਸ੍ਰੀ ਗੁਰੂ ਨਾਨਕ ਸਾਹਿਬ ਜੀ ਮਨੁੱਖੀ ਜੀਵਨ ਦੀਆਂ ਅਵਸਥਾਵਾਂ ਨੂੰ ਆਪਣੀ ਬਾਣੀ ਵਿਚ ਇਸ ਤਰ੍ਹਾਂ ਫੁਰਮਾਉਂਦੇ ਹਨ:

*ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥*
*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*
*ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥* (ਪੰਨਾ ੧੩੮)

ਗੁਰੂ ਸਾਹਿਬ ਅਨੁਸਾਰ ੧੦ ਸਾਲ ਤਕ ਬਾਲੀ ਉਮਰ ਹੈ, ੨੦ ਤਕ ਅੱਲੜ੍ਹਪੁਣਾ ਹੈ, ੩੦ ਸਾਲਾਂ ਦਾ ਸੁੰਦਰ ਅਖਵਾਉਂਦਾ ਹੈ; ਜਿਸ ਨੂੰ ਮਦਹੋਸ਼ੀ ਵਿਚ ਕੁਝ ਵੀ ਯਾਦ ਨਹੀਂ ਰਹਿੰਦਾ। ੪੦ ਸਾਲਾਂ ਦਾ ਭਰ ਜੁਆਨ ਹੁੰਦਾ ਹੈ। ੫੦ ਸਾਲ ਤਕ ਪੈਰ ਖਿਸਕਣੇ ਸ਼ੁਰੂ ਹੋ ਜਾਂਦੇ ਹਨ ਤੇ ੬੦ ਸਾਲ ਤੋਂ ਬਾਅਦ ਬੁਢਾਪਾ ਸ਼ੁਰੂ ਹੋ ਜਾਂਦਾ ਹੈ। ੭੦ਵੇਂ ਤਕ ਮੱਤ ਮਾਰੀ ਜਾਂਦੀ ਹੈ। ੮੦ਵੇਂ ਸਾਲ ਤਕ ਮਨੁੱਖ ਕੁਝ ਵੀ ਕਰਨ ਦੇ ਸਮਰੱਥ ਨਹੀਂ ਰਹਿੰਦਾ। ਜਦਕਿ ੯੦ ਸਾਲ ਤੋਂ ਬਾਅਦ ਜੀਊਣ ਦਾ ਕੋਈ ਹੱਜ ਈ ਨਹੀਂ। ਬਿਰਧ ਅਵਸਥਾ ਸਭ ਤੋਂ ਸੰਵੇਦਨਸ਼ੀਲ ਅਵਸਥਾ ਹੈ। ਇਸ ਅਵਸਥਾ ਨੂੰ ਕੋਈ ਵੀ ਕਬੂਲਣ ਲਈ ਤਿਆਰ ਨਹੀਂ, ਪਰ ਭੋਗਣੀ ਪੈਂਦੀ ਹੈ। ਬਾਲਪਨ ਜਵਾਨੀ ਦੀ ਉਡੀਕ ਕਰਦਾ ਹੈ, ਪਰ ਜਵਾਨੀ ਬੁਢਾਪੇ ਨੂੰ ਨਹੀਂ ਉਡੀਕਦੀ ਬਲਕਿ ਉਸ ਨੂੰ ਰੋਕਣ ਲਈ ਵੀਹ ਤਰੱਦਦ ਕਰਦੀ ਹੈ, ਜਿਸ ਦਾ ਕੋਈ ਤੋੜ ਨਹੀਂ। ਥੋੜ੍ਹੀ ਦੇਰ ਇਸ ਅਵਸਥਾ ਤੋਂ ਰਾਹਤ ਪਾਉਣ ਲਈ ਮਨੁੱਖ ਭਰਮ ਜ਼ਰੂਰ ਪਾਲ ਲੈਂਦਾ ਹੈ। ਇਸ ਨੂੰ ਖਿੜ੍ਹੇ ਮੱਥੇ ਕੋਈ ਪ੍ਰਵਾਨ ਨਹੀਂ ਕਰਦਾ। ਬੁਢਾਪਾ ਅਜਿਹੀ ਅਵਸਥਾ ਹੈ ਜੋ ਇਕ ਵਾਰ ਆ ਗਈ ਤਾਂ ਫਿਰ ਸਿਵੇ 'ਚ ਹੀ ਸੜਦੀ ਹੈ। ਇਹ ਇਕ ਸਚਾਈ ਹੈ ਕਿ ਅਸੀਂ ਸੰਸਾਰਿਕ ਜੀਵ ਬਚਪਨ ਤੋਂ ਜਵਾਨੀ 'ਚ ਪਹੁੰਚਣ ਲਈ ਖੁਰਾਕਾਂ ਖਾਂਦੇ ਹਾਂ, ਜਵਾਨੀ ਬਰਕਰਾਰ ਰੱਖਣ ਵਾਸਤੇ ਕਈ ਤਰੱਦਦ ਕਰਦੇ ਹਾਂ, ਪਰ ਬੁਢਾਪਾ ਆਉਣ ਦੀ ਨਾ ਤਾਂ ਕੋਈ ਦਵਾਈ ਖਾਂਦਾ ਹੈ ਤੇ ਨਾ ਹੀ ਬੁਢਾਪੇ ਨੂੰ ਕੋਈ ਉਡੀਕਦਾ ਹੈ।

ਭਗਤ ਸ਼ੇਖ ਫਰੀਦ ਜੀ ਜਵਾਨੀ ਨੂੰ ਯਾਦ ਕਰਦੇ ਨਿਤਾਣੇ ਬੁਢਾਪੇ ਨੂੰ ਬੜੇ ਖ਼ੂਬਸੂਰਤ ਸ਼ਬਦਾਂ 'ਚ ਇਸ ਤਰ੍ਹਾਂ ਬਿਆਨ ਕਰਦੇ ਹਨ:

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥* (ਪੰਨਾ ੧੩੭੮)

*੩੬੩/੧੪ ਨਿਊ ਸੰਤ ਨਗਰ, ਗੁਰਦਾਸਪੁਰ। ਮੋ: +੯੧੯੪੬੫੬-੫੬੨੧੪

ਭਾਵ ਕਿ ਇਨ੍ਹਾਂ ਲੱਤਾਂ ਨਾਲ ਬਹੁਤ ਦੂਰ ਤਕ ਭਉਂ ਆਉਂਦਾ ਸਾਂ, ਅੱਜ ਮੈਨੂੰ ਨੁੱਕਰੇ ਪਿਆ ਪਾਣੀ ਵਾਲਾ ਕੁੱਜਾ ੧੦੦ ਕੋਹ ਨੂੰ ਲੱਗ ਰਿਹਾ ਹੈ। ਬੁਢਾਪੇ 'ਚ ਸਰੀਰਕ ਸਮਰੱਥਾ ਘੱਟ ਜਾਂਦੀ ਹੈ। ਚੰਗੇ-ਭਲੇ ਅੰਗ ਕੰਮ ਕਰਨੋਂ ਹਟ ਜਾਂਦੇ ਹਨ। ਸਰੀਰ ਕਈ ਰੰਗ ਵਟਾਉਂਦਾ ਹੈ:

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥* (ਪੰਨਾ ੧੩੭੮)

ਬੁਢਾਪੇ ਦੀ ਬਹੁਤ ਹੀ ਤਰਸਯੋਗ ਹਾਲਤ ਨੂੰ ਭਗਤ ਭੀਖਣ ਜੀ ਨੇ ਸੋਰਠਿ ਰਾਗ ਵਿਚ ਇਸ ਤਰ੍ਹਾਂ ਲਿਖਿਆ ਹੈ:

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥* (ਪੰਨਾ ੬੫੯)

ਸਾਰੀ ਉਮਰ ਦੁਨਿਆਵੀ ਕੰਮਾਂ-ਕਾਰਾਂ 'ਚ ਰੁੱਝਿਆ ਬੰਦਾ ਪਰਮਾਤਮਾ ਨੂੰ ਅਖੀਰਲੇ ਵੇਲੇ ਉਦੋਂ ਯਾਦ ਕਰਦਾ ਹੈ ਜਦੋਂ ਕਾਸੇ ਜੋਗਾ ਨਹੀਂ ਰਹਿੰਦਾ:

*ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ॥*
*ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ॥* (ਪੰਨਾ ੪੭੯)

ਬੁਢਾਪਾ ਹੀ ਅਸਲ ਵਿਚ ਸਵੈ-ਵਿਸ਼ਲੇਸ਼ਣ ਦਾ ਵੇਲਾ ਹੁੰਦਾ ਹੈ। ਜਿਨ੍ਹਾਂ ਵਾਸਤੇ ਝੂਠ-ਸੱਚ, ਠੱਗੀਆਂ-ਠੋਰੀਆਂ ਆਦਿ ਮਾਰੀਆਂ ਹੁੰਦੀਆਂ ਹਨ, ਜਦੋਂ ਉਹ ਨੇੜੇ ਨਹੀਂ ਢੁੱਕਦੇ ਤਾਂ ਮਨੁੱਖ ਦਾ ਕੀਤੇ ਮਾੜੇ ਕੰਮਾਂ ਨੂੰ ਯਾਦ ਕਰ ਕੇ ਪਛਤਾਉਣਾ ਕੁਦਰਤੀ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥*
(ਪੰਨਾ ੬੫੬)

ਪਰ ਬੀਤੇ ਨੂੰ ਤਾਂ ਹੋਣੀ ਵੀ ਨਹੀਂ ਫੜ ਸਕਦੀ। ਦਰਅਸਲ ਜਵਾਨੀ ਵੇਲੇ ਬੁਢਾਪਾ ਯਾਦ ਹੀ ਨਹੀਂ ਰਹਿੰਦਾ। ਬਹੁਤ ਘੱਟ ਲੋਕ ਹੁੰਦੇ ਹਨ ਜੋ ਬੁਢਾਪਾ ਮਾਣਦੇ ਹਨ। ਉਂਵ ਮਾਣਨਾ ਤੇ ਭੋਗਣਾ ਵੱਖਰੇ-ਵੱਖਰੇ ਵਿਸ਼ੇ ਹਨ। ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥* (ਪੰਨਾ ੧੪੧੮)

ਭਾਵ ਕਿ ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਮਨੁੱਖਾਂ ਦੇ ਅੰਦਰ ਪ੍ਰਭੂ-ਚਰਨਾਂ ਦੀ ਲਗਨ ਟਿਕੀ ਰਹਿੰਦੀ ਹੈ, ਆਤਮਿਕ ਜੀਵਨ ਦੀ ਸੂਝ ਟਿਕੀ ਰਹਿੰਦੀ ਹੈ ਉਹ ਮਨੁੱਖ (ਆਤਮਿਕ ਜੀਵਨ) ਵਿਚ ਕਦੇ ਕਮਜ਼ੋਰ ਨਹੀਂ ਹੁੰਦੇ। ਜਿਨ੍ਹਾਂ ਦੀ ਪਰਮਾਤਮਾ ਦੀ ਭਗਤੀ ਕਰ ਕੇ ਅੰਦਰਲੀ ਸੁਰਤ ਕਾਇਮ ਹੁੰਦੀ ਹੈ। ਉਹ ਬੁਢਾਪੇ ਨੂੰ ਕਬੂਲ ਕਰ ਕੇ ਸੰਤੁਸ਼ਟੀ ਭਰਿਆ ਜੀਵਨ ਮਾਣਦੇ ਹੋਏ ਕਦੇ ਬੁੱਢੇ ਨਹੀਂ ਹੁੰਦੇ। ਬੁਢਾਪਾ ਫਿਰ ਬੁਢਾਪਾ ਨਹੀਂ ਰਹਿੰਦਾ ਬਲਕਿ ਆਤਮਿਕ ਸੁਖ ਦਾ ਵੇਲਾ ਹੁੰਦਾ ਹੈ, ਜਿਸ ਦੇ ਤਜ਼ਰਬੇ ਤੋਂ ਹੋਰਾਂ ਕਈਆਂ ਨੂੰ ਫਾਇਦਾ ਹੋ ਸਕਦਾ ਹੈ। ਸੋ, ਆਓ ਬੁਢਾਪੇ ਨੂੰ ਮਾਣੀਏ! ■

*ਦਸੰਬਰ ੨੦੧੭ ਦਾ ਬਾਕੀ . . .*

# ਸੈਲੂਲਰ ਜੇਲ੍ਹ ਅੰਡੇਮਾਨ: ਪੰਜਾਬ ਦੇ ਸੁਤੰਤਰਤਾ ਸੰਗਰਾਮੀ

*-ਡਾ.ਪਰਮਵੀਰ ਸਿੰਘ**

**ਸ. ਸੂਜਾ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਵਲਟੋਹਾ ਦੇ ਵਸਨੀਕ ਸ. ਖ਼ੁਸ਼ਹਾਲ ਸਿੰਘ ਦੇ ਇਹ ਪੁੱਤਰ ਸੀ। ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਹੋਈ ਸੀ। ਲਾਹੌਰ, ਅੰਡੇਮਾਨ ਅਤੇ ਹਜ਼ਾਰੀ ਬਾਗ਼ ਆਦਿ ਜੇਲ੍ਹਾਂ ਵਿਚ ਸਜ਼ਾ ਭੁਗਤ ਕੇ ੪ ਸਾਲ ਬਾਅਦ ਰਿਹਾਅ ਹੋ ਗਏ। ੧੯੩੪ ਈ. ਵਿਚ ਇਹ ਅਕਾਲ ਚਲਾਣਾ ਕਰ ਗਏ।

**ਸ. ਸੁੱਚਾ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਚੋਲਾ ਕਲਾਂ ਦੇ ਵਸਨੀਕ ਸ. ਗੁਰਦਿੱਤ ਸਿੰਘ ਦਾ ਇਹ ਪੁੱਤਰ ਸੀ। ੧੮੮੫ ਈ. ਵਿਚ ਇਨ੍ਹਾਂ ਦਾ ਜਨਮ ਹੋਇਆ। ਫ਼ੌਜ ਦੀ ੨੩ਵੀਂ ਪਲਟੂਨ ਦਾ ਇਹ ਸਿਪਾਹੀ ੧੯੧੬ ਈ. ਵਿਚ ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ਫੜ੍ਹੇ ਗਏ। ੩੦ ਮਾਰਚ, ੧੯੧੬ ਈ. ਨੂੰ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ।

**ਸ. ਸੋਹਣ ਸਿੰਘ ਭਕਨਾ:** ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਭਕਨਾ ਪਿੰਡ ਦੇ ਵਸਨੀਕ ਭਾਈ ਕਰਮ ਸਿੰਘ (ਸ਼ੇਰਗਿੱਲ) ਦੇ ਘਰ ਜਨਵਰੀ ੧੮੭੦ ਈ. ਵਿਚ ਇਨ੍ਹਾਂ ਦਾ ਜਨਮ ਹੋਇਆ। ਕੰਮ ਦੀ ਭਾਲ ਵਿਚ ਇਹ ਅਮਰੀਕਾ ਚਲੇ ਗਏ ਸਨ ਅਤੇ ਉੱਥੇ ਭਾਰਤੀਆਂ ਨਾਲ ਹੁੰਦਾ ਵਿਤਕਰਾ ਦੇਖ ਕੇ ਇਨ੍ਹਾਂ ਦੇ ਮਨ ਵਿਚ ਰੋਸ ਅਤੇ ਗੁੱਸਾ ਪੈਦਾ ਹੋਇਆ। ਹਿੰਦੁਸਤਾਨ ਐਸੋਸੀਏਸ਼ਨ ਆਫ਼ ਪੈਸੇਫਿਕ ਕੋਸਟ ਨਾਂ ਦੀ ਸੰਸਥਾ ਕਾਇਮ ਕਰ ਕੇ ਇਨ੍ਹਾਂ ਨੇ ਭਾਰਤੀਆਂ ਨੂੰ ਇਕ ਸਾਂਝਾ ਪਲੇਟਫਾਰਮ ਪ੍ਰਦਾਨ ਕੀਤਾ ਜਿਹੜਾ ਕਿ ਬਾਅਦ ਵਿਚ ਗ਼ਦਰ ਪਾਰਟੀ ਦੇ ਨਾਂ 'ਤੇ ਪ੍ਰਸਿੱਧ ਹੋਇਆ। ਇਨ੍ਹਾਂ ਨੂੰ ਪਾਰਟੀ ਦਾ ਪਹਿਲਾ ਪ੍ਰਧਾਨ (ਫਾਉਂਡਰ ਪ੍ਰੈਜ਼ੀਡੈਂਟ) ਬਣਾਇਆ ਗਿਆ। ਯੁਗੰਤਰ ਆਸ਼ਰਮ ਅਤੇ ਗ਼ਦਰ ਅਖ਼ਬਾਰ ਦੀ ਸਥਾਪਨਾ ਕਰ ਕੇ ਇਨ੍ਹਾਂ ਨੇ ਭਾਰਤੀਆਂ ਦੇ ਮਨ ਵਿਚ ਵਿਚ ਦੇਸ਼ ਪ੍ਰੇਮ ਦੀ ਭਾਵਨਾ ਪੈਦਾ ਕੀਤੀ। ਕੈਨੇਡਾ ਤੋਂ ਵਾਪਸ ਮੁੜੇ ਜਾਂਦੇ ਕਾਮਾਗਾਟਾਮਾਰੂ ਜਹਾਜ਼ ਨਾਲ ਯੋਕੋਹਾਮਾ ਵਿਖੇ ਸੰਪਰਕ ਸਥਾਪਿਤ ਕਰ ਕੇ ਬਾਬਾ ਗੁਰਦਿੱਤ ਸਿੰਘ ਨੂੰ ਇਨ੍ਹਾਂ ਨੇ ਹਥਿਆਰ ਪਹੁੰਚਾਏ ਸਨ। ਇਹ ਕਿਸ਼ਤੀ ਰਾਹੀਂ ਭਾਰਤ ਪਹੁੰਚੇ ਅਤੇ ਕਲਕੱਤਾ ਪਹੁੰਚਦੇ ਹੀ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ੧੯੧੫ ਈ. ਵਿਚ ਇਨ੍ਹਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ਇਹ ਸਜ਼ਾ ਉਮਰ ਕੈਦ ਵਿਚ ਤਬਦੀਲ ਕਰ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ੬ ਸਾਲ ਬਾਅਦ ਇਨ੍ਹਾਂ ਨੂੰ ਅੰਡੇਮਾਨ ਤੋਂ ਮਦਰਾਸ ਦੀ ਕੋਇੰਬਟੂਰ ਅਤੇ ਫਿਰ ਪੂਨੇ ਦੀ ਯਾਰਵਦਾ ਜੇਲ੍ਹ ਵਿਖੇ ਤਬਦੀਲ ਕਰ ਦਿੱਤਾ। ੧੯੩੦ ਈ. ਵਿਚ ਇਨ੍ਹਾਂ ਨੂੰ ਰਿਹਾਅ ਕਰ ਦਿੱਤਾ ਗਿਆ। ੨੧ ਦਸੰਬਰ, ੧੯੬੮ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੭੨੦-੭੪੩੨੨*

ਵਿਖੇ ਇਹ ਅਕਾਲ ਚਲਾਣਾ ਕਰ ਗਏ।

**ਸ. ਸੱਜਣ ਸਿੰਘ:** ਪੰਜਾਬ ਦੇ ਲੁਧਿਆਣਾ ਜਿਲ੍ਹੇ ਵਿਚ ਪੈਂਦੇ ਪਿੰਡ ਨਾਰੰਗਵਾਲ ਦੇ ਵਸਨੀਕ ਸ. ਮੋਹਨ ਸਿੰਘ ਦੇ ਗ੍ਰਹਿ ਵਿਖੇ ੧੮੯੯ ਈ. ਵਿਚ ਇਨ੍ਹਾਂ ਦਾ ਜਨਮ ਹੋਇਆ। ੩੦ ਮਾਰਚ, ੧੯੧੬ ਈ. ਨੂੰ ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ੧੦ ਸਾਲ ਦੀ ਸਜ਼ਾ ਸੁਣਾ ਇਨ੍ਹਾਂ ਨੂੰ ਅੰਡੇਮਾਨ ਵਿਖੇ ਭੇਜ ਦਿੱਤਾ ਗਿਆ।

**ਸ. ਸ਼ੇਰ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਵੇਈਂ ਪੂਈਂ ਦੇ ਵਸਨੀਕ ਸ. ਕੇਸਰ ਸਿੰਘ ਦੇ ਘਰ ੧੮੮੦ ਈ. ਵਿਚ ਇਨ੍ਹਾਂ ਦਾ ਜਨਮ ਹੋਇਆ। ਇਹ ਗ਼ਦਰੀਆਂ ਦੇ ਉਸ ਜਥੇ ਦੇ ਨੇਤਾ ਸਨ ਜਿਹੜਾ ਸਭ ਤੋਂ ਪਹਿਲਾਂ ਕੈਨੇਡਾ ਵਿੱਚੋਂ ਭਾਰਤ ਲਈ ਰਵਾਨਾ ਹੋਇਆ ਸੀ। ਵੱਖ-ਵੱਖ ਦੇਸ਼ਾਂ ਤੋਂ ਆਉਣ ਵਾਲੇ ਗ਼ਦਰੀ ਹਾਂਗਕਾਂਗ ਵਿਖੇ ਇਕੱਠੇ ਹੋਏ ਸਨ ਅਤੇ ਇਸ ਲਹਿਰ ਨੂੰ ਸੁਚਾਰੂ ਰੂਪ ਵਿਚ ਅੱਗੇ ਲਿਜਾਣ ਲਈ ਇਕ ਕਮੇਟੀ ਬਣਾਈ ਗਈ; ਸ. ਸ਼ੇਰ ਸਿੰਘ ਇਸ ਦੇ ਮੈਂਬਰ ਚੁਣੇ ਗਏ। ਸਿੰਘਾਪੁਰ ਵਿਖੇ ਪਹੁੰਚਣ 'ਤੇ ਇਨ੍ਹਾਂ ਨੇ ਇੱਥੇ ਕੰਮ ਕਰਦੇ ਭਾਰਤੀਆਂ ਨੂੰ ਗ਼ਦਰ ਲਈ ਪ੍ਰੇਰਿਤ ਕੀਤਾ ਸੀ। ਇੱਥੋਂ ਇਹ ਤੋਸ਼ਾਮਾਰੂ ਜਹਾਜ਼ ਰਾਹੀਂ ਕਲਕੱਤੇ ਦੇ ਬਜਬਜ ਘਾਟ ਵਿਖੇ ਪਹੁੰਚੇ ਤਾਂ ਗ੍ਰਿਫ਼ਤਾਰ ਕਰ ਕੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਅਧੀਨ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ। ੧੩ ਸਤੰਬਰ, ੧੯੧੫ ਈ. ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ੧੯੨੧ ਈ. ਵਿਚ ਇਨ੍ਹਾਂ ਨੂੰ ਅੰਡੇਮਾਨ ਤੋਂ ਭਾਰਤ ਦੀਆਂ ਹੋਰਨਾਂ ਜੇਲ੍ਹਾਂ ਵਿਚ ਤਬਦੀਲ ਕੀਤਾ ਜਾਂਦਾ ਰਿਹਾ। ਮਦਰਾਸ, ਪੂਨਾ, ਰਤਨਗਿਰੀ ਆਦਿ ਜੇਲ੍ਹਾਂ ਵਿਚ ਸਜ਼ਾ ਭੁਗਤਣ ਉਪਰੰਤ ੧੮ ਸਾਲ ਬਾਅਦ ੧੯੩੩ ਈ. ਵਿਚ ਇਨ੍ਹਾਂ ਨੂੰ ਰਿਹਾਅ ਕਰ ਦਿੱਤਾ ਗਿਆ। ਪੰਜਾਬ ਪਰਤ ਕੇ ਇਹ ਕਿਸਾਨ ਮੋਰਚੇ ਨਾਲ ਜੁੜੇ ਰਹੇ ਅਤੇ ਕਈ ਵਾਰੀ ਸਰਕਾਰ ਵਿਰੋਧੀ ਤਕਰੀਰਾਂ ਕਰਨ ਕਰ ਕੇ ਜੇਲ੍ਹ ਵੀ ਜਾਣਾ ਪਿਆ। ਦੂਜੇ ਵਿਸ਼ਵ ਯੁੱਧ ਦੌਰਾਨ ੧੯੪੦ ਵਿਚ ਇਨ੍ਹਾਂ ਨੂੰ ਰਾਜਸਥਾਨ ਦੇ ਦਿਉਲੀ ਕੈਂਪ ਵਿਚ ਕੈਦ ਕਰ ਦਿੱਤਾ ਗਿਆ ਜਿੱਥੋਂ ੧੯੪੩ ਈ. ਵਿਚ ਰਿਹਾਅ ਹੋ ਗਏ।

**ਸ. ਸ਼ਿੰਗਾਰਾ ਸਿੰਘ:** ਇਨ੍ਹਾਂ ਸੰਬੰਧੀ ਬਹੁਤ ਘੱਟ ਵੇਰਵਾ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਇਹ ਗ਼ਦਰ ਲਹਿਰ ਦਾ ਸਿਪਾਹੀ ਸੀ। ਸਾਥੀਆਂ ਨਾਲ ਫੜ ਕੇ ਇਸ 'ਤੇ ਮੁਕੱਦਮਾ ਚਲਾਇਆ ਗਿਆ। ਸਜ਼ਾ ਸੁਣਾ ਕੇ ਅੰਡੇਮਾਨ ਭੇਜ ਦਿੱਤਾ ਗਿਆ। ਜੇਲ੍ਹ ਦੇ ਕੈਦੀਆਂ ਨਾਲ ਸੰਬੰਧਿਤ ਪੱਥਰ 'ਤੇ ਇਸ ਦਾ ਨਾਂ ਉੱਕਰਿਆ ਹੋਇਆ ਹੈ।

**ਸ. ਸ਼ਿਵ ਸਿੰਘ:** ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੋਟਲਾ ਦੇ ਵਸਨੀਕ ਸ੍ਰੀ ਮੁਨਸ਼ੀ ਜੀ ਦਾ ਇਹ ਪੁੱਤਰ ਸੀ। ੧੮੮੬ ਵਿਚ ਇਸ ਦਾ ਜਨਮ ਹੋਇਆ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ। ੧੩ ਸਤੰਬਰ, ੧੯੧੫ ਈ. ਨੂੰ ਇਨ੍ਹਾਂ ਦੀ ਜਾਇਦਾਦ ਜਬਤ ਕਰਨ ਅਤੇ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਜਿਹੜੀ ਕਿ ਬਾਅਦ ਵਿਚ ੧੦ ਸਾਲ ਕਰ ਦਿੱਤੀ ਗਈ। ਸਜ਼ਾ ਭੁਗਤਣ ਲਈ ਇਸ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਹਜ਼ਾਰਾ ਸਿੰਘ:** ਇਹ ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਦਦੇਹਰ ਦੇ ਵਸਨੀਕ ਸ. ਬੇਲਾ ਸਿੰਘ ਦਾ ਪੁੱਤਰ ਸੀ। ੧੯੧੫ ਈ. ਵਿਚ ਪਹਿਲੇ ਲਾਹੌਰ ਸਾਜ਼ਿਸ਼

ਕੇਸ ਵਿਚ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਸ ਨੂੰ ਅੰਡੇਮਾਨ ਵਿਖੇ ਭੇਜ ਦਿੱਤਾ ਗਿਆ। ਜੇਲ੍ਹ ਵਿਚ ਇਨ੍ਹਾਂ ਨੇ ਬਾਬਾ ਜਵਾਲਾ ਸਿੰਘ ਦੀ ਅਗਵਾਈ ਵਿਚ ਜੇਲ੍ਹਰ ਦੁਆਰਾ ਕੀਤੀਆਂ ਜਾਂਦੀਆਂ ਵਧੀਕੀਆਂ ਦਾ ਵਿਰੋਧ ਕੀਤਾ ਜਿਸ ਦੇ ਸਿੱਟੇ ਵਜੋਂ ਇਨ੍ਹਾਂ ਨੂੰ ਛੇ ਮਹੀਨੇ ਬੇੜੀ ਵਿਚ ਰਹਿਣ ਦੀ ਸਜ਼ਾ ਸੁਣਾਈ ਗਈ।

**ਸ. ਹਜ਼ਾਰਾ ਸਿੰਘ:** ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਭੱਲਰੀ ਦੇ ਵਸਨੀਕ ਸ. ਰਾਜਾ ਸਿੰਘ ਦੇ ਇਹ ਪੁੱਤਰ ਸੀ। ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਆਰਮੀ ਦੇ ਇਹ ਸਰਗਰਮ ਮੈਂਬਰ ਸੀ। ਅੰਗਰੇਜ਼ ਸਰਕਾਰ ਖ਼ਿਲਾਫ਼ ਚੱਲੇ ਰਾਸ਼ਟਰੀ ਅੰਦੋਲਨ ਵਿਚ ਇਨ੍ਹਾਂ ਨੇ ਹਿੱਸਾ ਲਿਆ। ੧੯੩੧ ਈ. ਵਿਚ ਸ੍ਰੀ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕਰ ਕੇ ਇਨ੍ਹਾਂ ਨੂੰ ਲਾਹੌਰ ਜੇਲ੍ਹ ਵਿਚ ਭੇਜ ਦਿੱਤਾ। ਜੇਲ੍ਹ ਵਿੱਚੋਂ ਫ਼ਰਾਰ ਹੋ ਕੇ ਇਨ੍ਹਾਂ ਨੇ ਸਰਕਾਰ ਵਿਰੁੱਧ ਸੰਘਰਸ਼ ਜਾਰੀ ਰੱਖਿਆ ਪਰ ਮਦਰਾਸ ਬੈਂਕ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਦੁਬਾਰਾ ਗ੍ਰਿਫ਼ਤਾਰ ਕਰ ਕੇ ਰਾਜਮੁੰਦਰੀ ਜੇਲ੍ਹ ਵਿਚ ਭੇਜ ਦਿੱਤਾ। ਇਸ ਜੇਲ੍ਹ ਵਿੱਚੋਂ ਵੀ ਇਹ ਫ਼ਰਾਰ ਹੋ ਗਏ ਪਰ ਛੇਤੀ ਹੀ ਪੁਲਿਸ ਨੇ ਇਨ੍ਹਾਂ ਨੂੰ ਫੜ ਲਿਆ। ੧੯੩੪ ਈ. ਵਿਚ ਇੱਥੋਂ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ੧੯੩੯ ਈ. ਵਿਚ ਰਿਹਾਈ ਉਪਰੰਤ ਇਨ੍ਹਾਂ ਨੇ ਟਾਟਾ ਨਗਰ ਦੇ ਕਾਮਿਆਂ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ ਅਤੇ ਇੱਥੇ ਹੀ ਸੰਘਰਸ਼ ਕਰਦੇ ਹੋਏ ਇਹ ਅਕਾਲ ਚਲਾਣਾ ਕਰ ਗਏ। ੧੯੩੨-੧੯੩੮ ਈ. ਦੌਰਾਨ ਰਾਜਨੀਤਿਕ ਕੈਦੀਆਂ ਦੀ ਸੂਚੀ ਵਿਚ ਪੱਥਰ 'ਤੇ ਇਨ੍ਹਾਂ ਦਾ ਨਾਂ ਅੰਕਿਤ ਹੈ।

**ਸ. ਹਰਨਾਮ ਸਿੰਘ ਟੁੰਡੀਲਾਟ:** ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੋਟਲਾ ਦੇ ਵਸਨੀਕ ਸ. ਗੁਰਦਿੱਤ ਸਿੰਘ ਦੇ ਇਹ ਪੁੱਤਰ ਸੀ। ਬੰਬ ਬਣਾਉਂਦਿਆਂ ਇਨ੍ਹਾਂ ਦੇ ਹੱਥ ਵਿਚ ਇਕ ਬੰਬ ਫਟ ਗਿਆ ਸੀ ਜਿਸ ਕਾਰਨ ਇਨ੍ਹਾਂ ਦੀ ਇਕ ਬਾਂਹ ਉੱਡ ਗਈ ਸੀ। ਪੁਲਿਸ ਤੋਂ ਚੋਰੀ-ਛਿਪੇ ਇਨ੍ਹਾਂ ਦਾ ਇਲਾਜ ਕਰਵਾਇਆ ਗਿਆ। ਇਕ ਹੱਥ ਨਾ ਹੋਣ ਕਰ ਕੇ ਇਨ੍ਹਾਂ ਨੂੰ ਟੁੰਡੀਲਾਟ ਕਿਹਾ ਜਾਣ ਲੱਗਿਆ ਅਤੇ ਇਤਿਹਾਸ ਦੀਆਂ ਕਿਤਾਬਾਂ ਵਿਚ ਇਹ ਹਰਨਾਮ ਸਿੰਘ ਟੁੰਡੀਲਾਟ ਵਜੋਂ ਪ੍ਰਸਿੱਧ ਹੋ ਗਏ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਜਿਹੜੀ ਕਿ ਘਟਾ ਕੇ ਉਮਰ ਕੈਦ ਵਿਚ ਤਬਦੀਲ ਕਰ ਦਿੱਤੀ ਗਈ। ੧੯੧੬ ਈ. ਵਿਚ ਇਨ੍ਹਾਂ ਨੂੰ ਅੰਡੇਮਾਨ ਜੇਲ੍ਹ ਵਿਚ ਭੇਜ ਦਿੱਤਾ ਗਿਆ। ੬ ਸਾਲ ਅੰਡੇਮਾਨ ਅਤੇ ੯ ਸਾਲ ਭਾਰਤ ਦੀਆਂ ਹੋਰਨਾਂ ਜੇਲ੍ਹਾਂ ਵਿਚ ਸਜ਼ਾ ਭੁਗਤਣ ਉਪਰੰਤ ਮੈਡੀਕਲ ਆਧਾਰ 'ਤੇ ੧੯੩੦ ਈ. ਵਿਚ ਇਨ੍ਹਾਂ ਨੂੰ ਰਿਹਾਅ ਕਰ ਦਿੱਤਾ ਗਿਆ। ਇਸ ਤੋਂ ਬਾਅਦ ੧੯੪੧ ਤੋਂ ੧੯੪੫ ਈ. ਤਕ ਇਨ੍ਹਾਂ ਨੇ ਫਿਰ ਜੇਲ੍ਹ ਦੀ ਸਜ਼ਾ ਭੁਗਤੀ। ੧੯੬੨ ਈ. ਵਿਚ ਇਹ ਅਕਾਲ ਚਲਾਣਾ ਕਰ ਗਏ।

**ਸ. ਹਰਦਿੱਤ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਲੰਮੇ ਜੱਟਪੁਰਾ ਦੇ ਵਸਨੀਕ ਭਗਵਾਨ ਸਿੰਘ ਦਾ ਇਹ ਪੁੱਤਰ ਸੀ। ਪਹਿਲੇ ਮੈਂਡਲੇ ਸਾਜ਼ਿਸ਼ ਕੇਸ ਵਿਚ ਗ੍ਰਿਫ਼ਤਾਰ ਕਰ ਕੇ ਇਸ 'ਤੇ ਮੁਕੱਦਮਾ ਚਲਾਇਆ। ੨੭ ਜੁਲਾਈ, ੧੯੧੬ ਈ. ਨੂੰ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਸ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਹਰੀ ਸਿੰਘ ਕੱਕੜ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੱਕੜ ਦੇ

ਵਸਨੀਕ ਸ. ਅਮਰ ਸਿੰਘ ਦੇ ਇਹ ਪੁੱਤਰ ਸ਼ੰਘਾਈ ਵਿਖੇ ਚੌਕੀਦਾਰ ਦੀ ਨੌਕਰੀ ਕਰਦੇ ਸੀ। ਗ਼ਦਰ ਲਹਿਰ ਵਿਚ ਹਿੱਸਾ ਲੈਣ ਕਾਰਨ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਲਾਹੌਰ ਸਾਜ਼ਿਸ਼ ਕੇਸ ਸਜ਼ਾ ਦੇ ਕੇ ਅੰਡੇਮਾਨ ਅਤੇ ਨਿਕੋਬਾਰ ਦੀਪ ਸਮੂਹ ਵਿਖੇ ਸੈਲੂਲਰ ਜ਼ੇਲ੍ਹ ਵਿਚ ਭੇਜ ਦਿੱਤਾ ਜਿੱਥੋਂ ਜੇਲ੍ਹ ਕਮਿਸ਼ਨ ਦੀ ਰਿਪੋਰਟ ਦੇ ਆਧਾਰ 'ਤੇ ਇਨ੍ਹਾਂ ਨੂੰ ਮਦਰਾਸ ਦੀ ਕੋਇੰਬਟੂਰ ਜੇਲ੍ਹ ਵਿਖੇ ਤਬਦੀਲ ਕਰ ਦਿੱਤਾ ਗਿਆ। ਇੱਥੋਂ ਇਸ ਨੂੰ ਬਾਬਾ ਸੋਹਣ ਸਿੰਘ ਭਕਨਾ ਨਾਲ ਪੂਨੇ ਦੀ ਯਾਰਵਦਾ ਜੇਲ੍ਹ ਵਿਖੇ ਭੇਜ ਦਿੱਤਾ ਗਿਆ ਸੀ।

**ਸ. ਹਿਰਦਾ ਸਿੰਘ:** ਪੰਜਾਬ ਦੇ ਇਸ ਸਪੂਤ ਨੂੰ ਅਜ਼ਾਦੀ ਦੀ ਲਹਿਰ ਵਿਚ ਹਿੱਸਾ ਲੈਣ ਕਰ ਕੇ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਸਜ਼ਾ ਸੁਣਾ ਕੇ ਅੰਡੇਮਾਨ ਭੇਜ ਦਿੱਤਾ। ਜੇਲ੍ਹ ਵਿਚ ਲੱਗੇ ਹੋਏ ਕੈਦੀਆਂ ਦੇ ਨਾਂਵਾਂ ਵਾਲੇ ਪੱਥਰ 'ਤੇ ਇਨ੍ਹਾਂ ਦਾ ਨਾਂ ਉਕਰਿਆ ਹੋਇਆ ਹੈ।

**ਸ੍ਰੀ ਹਿਰਦਾ ਰਾਮ:** ਇਹ ਮੰਡੀ ਰਿਆਸਤ ਦੇ ਵਸਨੀਕ ਸ੍ਰੀ ਗੱਜਣ ਸਿੰਘ ਦੇ ਪੁੱਤਰ ਸੀ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। (ਅਕਾਲੀ ਮੋਰਚੇ ਤੇ ਝੱਬਰ ਪੁਸਤਕ ਵਿਚ ਇਨ੍ਹਾਂ ਨੂੰ ਹੁਸ਼ਿਆਰਪੁਰ ਦੇ ਵਸਨੀਕ ਦੱਸਿਆ ਗਿਆ ਹੈ।)

**ਸ. ਕਪੂਰ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਮੋਹੀ ਦੇ ਵਸਨੀਕ ਸ. ਮਿੱਤ ਸਿੰਘ ਦੇ ਇਹ ਪੁੱਤਰ ਸੀ। ਖ਼ੁਸ਼ਹਾਲ ਜੀਵਨ ਦੀ ਆਸ ਵਿਚ ਭਾਰਤ ਛੱਡ ਕੇ ਅਮਰੀਕਾ ਚਲੇ ਗਏ ਸਨ। ਦੇਸ਼-ਭਗਤੀ ਦੀ ਭਾਵਨਾ ਅਧੀਨ ਅਮਰੀਕਾ ਦੇ ਫ਼ਰਾਂਸਿਸਕੋ ਸ਼ਹਿਰ ਵਿਚ ਆਪਣੀ ਜ਼ਮੀਨ-ਜਾਇਦਾਦ ਛੱਡ ਕੇ ਭਾਰਤ ਆ ਗਏ। ਪਹਿਲੇ ਮੈਂਡਲੇ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ੨੭ ਜੁਲਾਈ ੧੯੧੬ ਈ. ਨੂੰ ਉਮਰ ਕੈਦ ਦੀ ਸਜ਼ਾ ਸੁਣਾ ਕੇ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਕਰਤਾਰ ਸਿੰਘ ਝੱਬਰ:** ਮੌਜੂਦਾ ਪਾਕਿਸਤਾਨ ਦੇ ਸ਼ੇਖ਼ੂਪੁਰਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਝੱਬਰ ਦੇ ਵਸਨੀਕ ਸ. ਤੇਜਾ ਸਿੰਘ ਦੇ ਘਰ ੧੮੭੪ ਈ. ਵਿਚ ਇਨ੍ਹਾਂ ਦਾ ਜਨਮ ਹੋਇਆ ਸੀ। ਇਨ੍ਹਾਂ ਦੇ ਦਾਦਾ ਸ. ਮੰਗਲ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਸਨ। ਗੁਰਬਾਣੀ ਦੀ ਲਗਨ ਅਤੇ ਸਿੱਖ ਇਤਿਹਾਸ ਦੀ ਜਾਣਕਾਰੀ ਦੀ ਖਿੱਚ ਨੇ ਇਨ੍ਹਾਂ ਦੇ ਮਨ ਵਿਚ ਜੁਝਾਰੂਆਂ ਵਾਲੇ ਗੁਣ ਪੈਦਾ ਕਰ ਦਿੱਤੇ ਸਨ। ੧੯੧੯ ਈ. ਵਿਚ ਵਾਪਰੇ ਜਲ੍ਹਿਆਂਵਾਲਾ ਬਾਗ਼ ਦੇ ਸਾਕੇ ਨੇ ਇਨ੍ਹਾਂ ਦੇ ਮਨ 'ਤੇ ਗਹਿਰਾ ਪ੍ਰਭਾਵ ਪਾਇਆ ਅਤੇ ਇਨ੍ਹਾਂ ਨੇ ਸਰਕਾਰ ਵਿਰੋਧੀ ਪ੍ਰਦਰਸ਼ਨਾਂ ਅਤੇ ਰੈਲੀਆਂ ਵਿਚ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਸਰਕਾਰ ਵਿਰੋਧੀ ਭਾਸ਼ਣਾਂ ਅਤੇ ਗਤੀਵਿਧੀਆਂ ਦੇ ਦੋਸ਼ ਵਿਚ ਮਈ ੧੯੧੯ ਈ. ਨੂੰ ਮਾਰਸ਼ਲ ਲਾਅ ਅਧੀਨ ਉਮਰ ਕੈਦ ਦੀ ਸਜ਼ਾ ਸੁਣਾ ਕੇ ਪਹਿਲਾਂ ਇਨ੍ਹਾਂ ਨੂੰ ਪੰਜਾਬ ਦੀਆਂ ਜੇਲ੍ਹਾਂ ਵਿਚ ਰੱਖਿਆ ਗਿਆ ਫਿਰ ਅੰਡੇਮਾਨ ਦੀ ਸੈਲੂਲਰ ਜੇਲ੍ਹ ਵਿਚ ਭੇਜ ਦਿੱਤਾ ਗਿਆ। ਸੈਲੂਲਰ ਜੇਲ੍ਹ ਵਿਚ ਇਨ੍ਹਾਂ ਦੀ ਜਿਹੜੇ ਕੈਦੀਆਂ ਨਾਲ ਪ੍ਰਮੁੱਖ ਤੌਰ 'ਤੇ ਮੁਲਾਕਾਤ ਹੋਈ, ਉਹ ਸਨ: ਮਾਸਟਰ ਕ੍ਰਿਪਾ ਰਾਮ, ਹਿਰਦਾ ਰਾਮ, ਭਾਈ ਕਪੂਰ ਸਿੰਘ, ਭਾਈ ਪਰਮਾਨੰਦ, ਭਾਈ ਊਧਮ ਸਿੰਘ, ਹਰਦਿੱਤ ਸਿੰਘ ਲੰਮੇਵਾਲਾ, ਬਾਬਾ ਨਿਧਾਨ ਸਿੰਘ ਚੁਘੇਵਾਲਾ ਆਦਿ। ਜਲ੍ਹਿਆਂ ਵਾਲੇ ਬਾਗ਼ ਦੀ ਘਟਨਾ ਤੋਂ ਬਾਅਦ ਪੰਜਾਬ

ਵਿਚ ਪੈਦਾ ਹੋਏ ਹਾਲਾਤ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਹੰਟਰ ਕਮਿਸ਼ਨ ਸਥਾਪਿਤ ਕੀਤਾ ਗਿਆ ਸੀ। ਇਸ ਕਮਿਸ਼ਨ ਦੀ ਰਿਪੋਰਟ ਤੋਂ ਬਾਅਦ ਉਮਰ ਕੈਦ ਦੀ ਸਜ਼ਾ ਭੁਗਤ ਰਹੇ ਕੈਦੀਆਂ ਦੀ ਸਜ਼ਾ ਘਟਾ ਕੇ ੭ ਸਾਲ ਕਰ ਦਿੱਤੀ ਗਈ ਸੀ ਅਤੇ ਸ਼ਾਹੀ ਉਦਾਰਤਾ ਕਾਰਨ ੧੯੨੦ ਈ. ਵਿਚ ਸਾਰੇ ਕੈਦੀ ਰਿਹਾਅ ਕਰ ਦਿੱਤੇ ਗਏ ਸਨ। ਸ. ਕਰਤਾਰ ਸਿੰਘ ਝੱਬਰ ਅਤੇ ਉਨ੍ਹਾਂ ਦੇ ਸਾਥੀ ਰਿਹਾਅ ਹੋ ਕੇ ਪੰਜਾਬ ਪਰਤ ਆਏ ਸਨ। ਰਿਹਾਈ ਉਪਰੰਤ ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈ ਕੇ ਵਿਲੱਖਣ ਯੋਗਦਾਨ ਪਾਇਆ ਅਤੇ ਅਜ਼ਾਦੀ ਉਪਰੰਤ ੨੦ ਨਵੰਬਰ, ੧੯੬੨ ਈ. ਨੂੰ ਇਹ ਅਕਾਲ ਚਲਾਣਾ ਕਰ ਗਏ। ਜੇਲ੍ਹ ਵਿਚ ਕੈਦੀਆਂ ਦੀ ਸੂਚੀ ਦਾ ਪ੍ਰਗਟਾਵਾ ਕਰਦੇ ਹੋਏ ਪੱਥਰਾਂ ’ਤੇ ਇਨ੍ਹਾਂ ਦਾ ਨਾਂ ਦਰਜ ਨਹੀਂ ਹੈ।

**ਸ. ਕਰਤਾਰ ਸਿੰਘ:** ਪੰਜਾਬ ਵਿਖੇ ਲੁਧਿਆਣਾ ਦੇ ਵਸਨੀਕ ਸ. ਬਿਸ਼ਨ ਸਿੰਘ ਦੇ ਪੁੱਤਰ ਸਨ। ਜਗਜੀਤ ਸਿੰਘ ਨੇ ਇਨ੍ਹਾਂ ਨੂੰ ਪਟਿਆਲਾ ਦੇ ਵਸਨੀਕ ਦੱਸਿਆ ਹੈ। ਪਹਿਲੇ ਲਾਹੌਰ ਸਪਲੀਮੈਂਟਰੀ ਕੇਸ ਵਿਚ ਜਾਇਦਾਦ ਜ਼ਬਤ ਕਰਨ ਅਤੇ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ ਸੀ।

**ਸ. ਕਾਲਾ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਸੁਰ ਸਿੰਘ ਦੇ ਵਸਨੀਕ ਸ. ਘਸੀਟਾ ਸਿੰਘ ਦਾ ਇਹ ਪੁੱਤਰ ਸੀ। ਖ਼ੁਸ਼ਹਾਲ ਜੀਵਨ ਦੀ ਆਸ ਵਿਚ ਅਮਰੀਕਾ ਗਏ ਪਰ ਦੇਸ਼ ਦੀ ਅਜ਼ਾਦੀ ਦੀ ਤੜਪ ਵਾਪਸ ਭਾਰਤ ਮੋੜ ਲਿਆਈ। ਗ਼ਦਰ ਲਹਿਰ ਵਿਚ ਹਿੱਸਾ ਲੈਣ ਕਰਕੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੯੧੫ ਈ. ਦੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਦੀ ਜਾਇਦਾਦ ਜਬਤ ਕਰ ਕੇ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਸੀ। ਸਜ਼ਾ ਭੁਗਤਣ ਲਈ ਇਸ ਨੂੰ ਅੰਡੇਮਾਨ ਦੀ ਜੇਲ੍ਹ ਵਿਚ ਭੇਜ ਦਿੱਤਾ ਸੀ। ੧੯੨੧ ਈ. ਵਿਚ ਇਨ੍ਹਾਂ ਨੂੰ ਭਾਰਤ ਦੀ ਕਿਸੇ ਹੋਰ ਜੇਲ੍ਹ ਵਿਚ ਤਬਦੀਲ ਕਰ ਦਿੱਤਾ ਗਿਆ।

**ਸ. ਕਾਲਾ ਸਿੰਘ (ਦੂਜਾ):** ਇਹ ਸ੍ਰੀ ਅੰਮ੍ਰਿਤਸਰ ਦੇ ਵਸਨੀਕ ਸ. ਗੁਲਾਬ ਸਿੰਘ ਦੇ ਪੁੱਤਰ ਸੀ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਸੀ ਜਿਹੜੀ ਕਿ ਵਾਇਸਰਾਇ ਨੇ ਉਮਰ ਕੈਦ ਵਿਚ ਬਦਲ ਦਿੱਤੀ ਸੀ। ੧੯੧੬ ਈ. ਵਿਚ ਇਨ੍ਹਾਂ ਨੂੰ ਅੰਡੇਮਾਨ ਜੇਲ੍ਹ ਵਿਖੇ ਭੇਜ ਦਿੱਤਾ ਗਿਆ ਸੀ।

**ਸ. ਕੇਸਰ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਠੱਠਗੜ੍ਹ ਦੇ ਵਸਨੀਕ ਸ. ਭੂਪ ਸਿੰਘ ਦੇ ਇਹ ਪੁੱਤਰ ਸੀ। ਗ਼ਦਰ ਪਾਰਟੀ ਦੇ ਪ੍ਰਭਾਵ ਅਧੀਨ ਇਹ ਅਮਰੀਕਾ ਤੋਂ ਪੰਜਾਬ ਵਾਪਸ ਆਏ ਸੀ। ਗ਼ਦਰ ਲਹਿਰ ਦੀਆਂ ਗਤੀਵਿਧੀਆਂ ਵਿਚ ਹਿੱਸਾ ਲੈਣ ਕਾਰਨ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਲਾਹੌਰ ਸਾਜ਼ਿਸ਼ ਕੇਸ ਵਿਚ ੧੩ ਸਤੰਬਰ, ੧੯੧੫ ਈ. ਨੂੰ ਇਨ੍ਹਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਸੀ। ਵਾਇਸਰਾਇ ਨੇ ਇਹ ਸਜ਼ਾ ਉਮਰ ਕੈਦ ਵਿਚ ਬਦਲ ਦਿੱਤੀ ਸੀ, ਉਪਰੰਤ ਇਸ ਨੂੰ ਅੰਡੇਮਾਨ ਜੇਲ੍ਹ ਵਿਖੇ ਭੇਜ ਦਿੱਤਾ ਗਿਆ।

**ਸ. ਕੇਹਰ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਮਰਹਾਣਾ ਦੇ ਵਸਨੀਕ ਸ. ਨਿਹਾਲ ਸਿੰਘ ਅਤੇ ਬੀਬੀ ਚੰਦ ਕੌਰ ਦਾ ਇਹ ਪੁੱਤਰ ਸੀ। ੧੯੯੨ ਈ.

ਵਿਚ ਇਸ ਦਾ ਜਨਮ ਹੋਇਆ। ਖ਼ੁਸ਼ਹਾਲ ਜੀਵਨ ਦੀ ਆਸ ਵਿਚ ਇਹ ਅਮਰੀਕਾ ਜਾ ਵੱਸਿਆ ਅਤੇ ਗ਼ਦਰ ਪਾਰਟੀ ਦਾ ਮੈਂਬਰ ਬਣਿਆ। ਪਾਰਟੀ ਦੇ ਸੱਦੇ 'ਤੇ ਇਹ ਭਾਰਤ ਵਾਪਸ ਆ ਕੇ ਇਸ ਨੇ ਗ਼ਦਰ ਪਾਰਟੀ ਦੀਆਂ ਗਤੀਵਿਧੀਆਂ ਵਿਚ ਹਿੱਸਾ ਲੈਣਾ ਅਰੰਭ ਕਰ ਦਿੱਤਾ। ਇਸ ਕੋਲੋਂ ੩ ਪਿਸਤੌਲ, ਤਿੰਨ ਬੰਬ ਅਤੇ ਹੋਰ ਅਸਲਾ ਬਰਾਮਦ ਹੋਇਆ ਦੱਸਿਆ ਜਾਂਦਾ ਹੈ। ੧੯੧੫ ਈ. ਵਿਚ ਪਹਿਲੇ ਲਾਹੌਰ ਸਾਜ਼ਿਸ਼ ਕੇਸ ਅਧੀਨ ਗ੍ਰਿਫ਼ਤਾਰ ਕਰ ਕੇ ਇਸ ਦੀ ਜਾਇਦਾਦ ਜਬਤ ਕਰ ਲਈ ਅਤੇ ਉਮਰ ਕੈਦ ਦੀ ਸਜ਼ਾ ਦੇ ਕੇ ਅੰਡੇਮਾਨ ਭੇਜ ਦਿੱਤਾ ਗਿਆ ਜਿੱਥੇ ਇਸ ਨਾਲ ਅਣਮਨੁੱਖੀ ਵਿਹਾਰ ਹੋਇਆ ਜਿਸ ਦੇ ਸਿੱਟੇ ਵਜੋਂ ੧੯੨੦ ਈ. ਵਿਚ ਇਹ ਅਕਾਲ ਚਲਾਣਾ ਕਰ ਗਿਆ ਸੀ।

**ਸ. ਕੇਹਰ ਸਿੰਘ:** ਪੰਜਾਬ ਦੇ ਫ਼ੀਰੋਜ਼ਪੁਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਰੋਡਾ ਦੇ ਵਸਨੀਕ ਸ. ਭਾਨ ਸਿੰਘ ਦਾ ਇਹ ਪੁੱਤਰ ਸੀ। ੧੯੧੫ ਈ. ਵਿਚ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਮੁਕੱਦਮਾ ਚਲਾ ਕੇ ਪਹਿਲਾਂ ਮੌਤ ਦੀ ਸਜ਼ਾ ਸੁਣਾਈ ਗਈ ਅਤੇ ਫਿਰ ਇਹ ਸਜ਼ਾ ਉਮਰ ਕੈਦ ਵਿਚ ਬਦਲ ਕੇ ਇਸ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ਇਸ ਸਮੇਂ ਇਸ ਦੀ ਉਮਰ ੩੬ ਸਾਲ ਸੀ।

**ਸ. ਕੇਹਰ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਸਰਹਾਲੀ ਦੇ ਵਸਨੀਕ ਸ. ਭਗਤ ਸਿੰਘ ਦੇ ਇਹ ਪੁੱਤਰ ਸੀ। ਜਗਜੀਤ ਸਿੰਘ ਇਨ੍ਹਾਂ ਨੂੰ ਅੰਮ੍ਰਿਤਸਰ ਦੇ ਢੋਟੀਆਂ ਪਿੰਡ ਦਾ ਵਸਨੀਕ ਦੱਸਦੇ ਹਨ। ਕੇਸਰੀ ਸਿੰਘ ਜਾਂ ਕੇਸਰ ਸਿੰਘ ਆਦਿ ਨਾਵਾਂ ਨਾਲ ਵੀ ਜਾਣਿਆ ਜਾਂਦਾ ਇਹ ਨੌਜਵਾਨ ਫ਼ੌਜ ਦੇ ੨੩ਵੇਂ ਰਸਾਲੇ ਨਾਲ ਸੰਬੰਧਿਤ ਸੀ। ਇਨ੍ਹਾਂ ਦੀ ਉਮਰ ਹਾਲੇ ੨੭ ਸਾਲ ਦੀ ਸੀ ਕਿ ਫ਼ੌਜ ਦੇ ਇਸ ਰਸਾਲੇ ਵਿਚ ਬਗ਼ਾਵਤ ਦੇ ਦੋਸ਼ ਅਧੀਨ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੯੧੫ ਈ. ਵਿਚ ਦਗਸ਼ਈ ਵਿਖੇ ਇਨ੍ਹਾਂ ਦਾ ਕੋਰਟ ਮਾਰਸ਼ਲ ਹੋਇਆ ਅਤੇ ੧੯ ਅਗਸਤ, ੧੯੧੫ ਈ. ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਅੰਡੇਮਾਨ ਭੇਜ ਦਿੱਤਾ।

**ਸ. ਕਿਰਪਾਲ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੀ ਤਹਿਸੀਲ ਰਾਇਕੋਟ ਵਿਚ ਪੈਂਦੇ ਪਿੰਡ ਬੋਪਾਰਾਏ ਦੇ ਵਸਨੀਕ ਸ. ਨਰਾਇਣ ਸਿੰਘ ਦਾ ਇਹ ਪੁੱਤਰ ਸੀ। ਗ਼ਦਰ ਲਹਿਰ ਵਿਚ ਹਿੱਸਾ ਲੈਣ ਕਾਰਨ ਇਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। ੧੯੧੫ ਈ. ਵਿਚ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਦੀ ਜਾਇਦਾਦ ਜਬਤ ਕਰਨ ਅਤੇ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਜਿਹੜੀ ਕਿ ਬਾਅਦ ਵਿਚ ਘਟਾ ਕੇ ੧੦ ਸਾਲ ਕਰ ਦਿੱਤੀ ਗਈ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ।

**ਸ. ਕਿਰਪਾ ਰਾਮ:** ਇਹ ਮੌਜੂਦਾ ਪਾਕਿਸਤਾਨ ਦੇ ਗੁਜਰਾਤ ਜ਼ਿਲ੍ਹੇ ਵਿਚ ਪੈਂਦੇ ਪਿੰਡ ਮਾਂਗਟ ਦੇ ਵਸਨੀਕ ਸ੍ਰੀ ਬ੍ਰਿਜ ਲਾਲ ਦਾ ਪੁੱਤਰ ਸੀ। ੧੯੧੬ ਈ. ਵਿਚ ਪਹਿਲੇ ਮੈਂਡਲੇ (ਬਰਮਾ) ਸਾਜ਼ਿਸ਼ ਕੇਸ ਵਿਚ ਗ੍ਰਿਫ਼ਤਾਰ ਕਰ ਕੇ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ ਅਤੇ ੨੭ ਜੁਲਾਈ, ੧੯੧੬ ਈ. ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ। ਇਹ ਸਜ਼ਾ ਉਮਰ ਕੈਦ ਵਿਚ ਤਬਦੀਲ ਕਰ ਕੇ ਇਨ੍ਹਾਂ ਨੂੰ ਅੰਡੇਮਾਨ ਜੇਲ੍ਹ ਵਿਚ ਭੇਜ ਦਿੱਤਾ ਗਿਆ।

**ਸ. ਖੜਕ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਬੋਪਾਰਾਏ ਦੇ ਵਸਨੀਕ ਸ. ਗੰਡਾ ਸਿੰਘ ਦੇ ਇਹ ਪੁੱਤਰ ਸੀ। ਗ਼ਦਰ ਲਹਿਰ ਵਿਚ ਹਿਸਾ ਲੈਣ ਕਰ ਕੇ ਇਨ੍ਹਾਂ

ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੯੧੫ ਈ. ਦੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਦੀ ਜਾਇਦਾਦ ਜਬਤ ਕਰਨ ਅਤੇ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਸੀ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਖ਼ੁਸ਼ਹਾਲ ਸਿੰਘ:** ਇਹ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਪੱਧਰੀ ਦੇ ਵਸਨੀਕ ਸ. ਸੁਚੇਤ ਸਿੰਘ ਦੇ ਪੁੱਤਰ ਸੀ। ਗ਼ਦਰ ਲਹਿਰ ਵਿਚ ਹਿੱਸਾ ਲੈਣ ਕਰ ਕੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੯੧੫ ਈ. ਵਿਚ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਜਿਹੜੀ ਕਿ ਵਾਇਸਰਾਇ ਨੇ ਉਮਰ ਕੈਦ ਵਿਚ ਤਬਦੀਲ ਕਰ ਦਿੱਤੀ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ਜੇਲ੍ਹ ਵਿਚ ਇਨ੍ਹਾਂ ਨੇ ਬਾਬਾ ਜਵਾਲਾ ਸਿੰਘ ਦੀ ਅਗਵਾਈ ਅਧੀਨ ਜੇਲ੍ਹਰ ਦੁਆਰਾ ਕੀਤੇ ਜਾਂਦੇ ਜ਼ੁਲਮਾਂ ਦਾ ਵਿਰੋਧ ਕੀਤਾ ਜਿਸ ਦੇ ਸਿੱਟੇ ਵਜੋਂ ਇਨ੍ਹਾਂ ਨੂੰ ਛੇ ਮਹੀਨੇ ਬੇੜੀ ਵਿਚ ਰਹਿਣ ਦੀ ਸਜ਼ਾ ਸੁਣਾਈ ਗਈ।

**ਸ. ਖ਼ੁਸ਼ੀ ਰਾਮ ਮਹਿਤਾ:** ਪੰਜਾਬ ਵਿਖੇ ਹੁਸ਼ਿਆਰਪੁਰ ਦੇ ਵਸਨੀਕ ਸ੍ਰੀ ਲੱਭੂ ਰਾਮ ਦੇ ਇਹ ਪੁੱਤਰ ਸਨ। ਮਦਰਾਸ ਬੈਂਕ ਬੰਬ ਆਦਿ ਕੇਸਾਂ ਵਿਚ ਇਨ੍ਹਾਂ ਨੂੰ ੧੯੩੩ ਈ. ਵਿਚ ਗ੍ਰਿਫ਼ਤਾਰ ਕਰ ਕੇ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ੧੯੩੪ ਈ. ਵਿਚ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ਇਨ੍ਹਾਂ ਦਾ ਨਾਂ ਜੇਲ੍ਹ ਕੈਦੀਆਂ ਦੀ ਸੂਚੀ ਵਿਚ ਪੱਥਰ 'ਤੇ ਲਿਖਿਆ ਹੋਇਆ ਹੈ।

**ਸ. ਗੁਰਦਾਸ ਸਿੰਘ:** ਪੰਜਾਬ ਦਾ ਇਹ ਗ਼ਦਰੀ ਆਗੂ ਅੰਗਰੇਜ਼ ਸਰਕਾਰ ਖ਼ਿਲਾਫ਼ ਬਗ਼ਾਵਤ ਕਰਨ ਦੇ ਦੋਸ਼ ਅਧੀਨ ਗ੍ਰਿਫ਼ਤਾਰ ਕੀਤਾ ਗਿਆ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਸਜ਼ਾ ਸੁਣਾ ਕੇ ਇਸ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਗੁਰਦਿੱਤ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਸੁਰ ਸਿੰਘ ਦੇ ਵਸਨੀਕ ਸ. ਗੁਰਮੁਖ ਅਤੇ ਹੁਕਮ ਕੌਰ ਦੇ ਇਹ ਪੁੱਤਰ ਸੀ। ਗ਼ਦਰ ਪਾਰਟੀ ਲਹਿਰ ਦੀਆਂ ਗਤੀਵਿਧੀਆਂ ਵਿਚ ਇਨ੍ਹਾਂ ਨੇ ਸਰਗਰਮ ਹਿੱਸਾ ਲਿਆ। ਸਰਕਾਰ ਖ਼ਿਲਾਫ਼ ਸੰਘਰਸ਼ ਛੇੜਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਕੇ ਡਿਫ਼ੈਂਸ ਆਫ਼ ਇੰਡੀਆ ਐਕਟ ਅਧੀਨ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ। ੧੩ ਸਤੰਬਰ, ੧੯੧੫ ਈ. ਨੂੰ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਵਿਖੇ ਭੇਜ ਦਿੱਤਾ ਗਿਆ। ੧੮ ਸਾਲ ਬਾਅਦ ਇਨ੍ਹਾਂ ਦੀ ਰਿਹਾਈ ਸੰਭਵ ਹੋਈ ਅਤੇ ੧੯੫੦ ਈ. ਵਿਚ ਇਹ ਅਕਾਲ ਚਲਾਣਾ ਕਰ ਗਏ।

**ਸ. ਗੁਰਮੁਖ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਲਲਤੋਂ ਖੁਰਦ ਦੇ ਵਸਨੀਕ ਸ. ਹੁਸ਼ਨਾਕ ਸਿੰਘ ਅਤੇ ਬੀਬੀ ਪ੍ਰੇਮ ਕੌਰ ਦੇ ਘਰ ੧੮੮੮ ਈ. ਵਿਚ ਇਨ੍ਹਾਂ ਦਾ ਜਨਮ ਹੋਇਆ। ਖ਼ੁਸ਼ਹਾਲ ਜੀਵਨ ਦੀ ਆਸ ਵਿਚ ੧੯੧੪ ਈ. ਵਿਚ ਇਨ੍ਹਾਂ ਨੇ ਵਿਦੇਸ਼ ਜਾਣ ਦਾ ਫ਼ੈਸਲਾ ਕਰ ਲਿਆ। ਹਾਂਗਕਾਂਗ ਪੁੱਜਣ 'ਤੇ ਇਨ੍ਹਾਂ ਨੂੰ ਇਹ ਸੁਣ ਕੇ ਨਿਰਾਸ਼ਾ ਹੋਈ ਕਿ ਕੈਨੇਡਾ ਸਰਕਾਰ ਵੱਲੋਂ ਲਾਈਆਂ ਗਈਆਂ ਨਵੀਆਂ ਪਾਬੰਦੀਆਂ ਅਧੀਨ ਉੱਥੇ ਜਾਣਾ ਅਸੰਭਵ ਹੈ, ਪਰ ਬਾਬਾ ਗੁਰਦਿੱਤ ਸਿੰਘ ਵੱਲੋਂ ਕੈਨੇਡਾ ਜਾਣ ਲਈ ਚਲਾਏ ਗਏ ਕਾਮਾਗਾਟਾਮਾਰੂ ਜਹਾਜ਼ ਵਿਚ ਇਹ ਸਵਾਰ ਹੋ ਗਏ। ਜਹਾਜ਼ ਨੂੰ ਵਾਪਸ

ਭਾਰਤ ਮੋੜ ਦਿੱਤਾ ਗਿਆ ਅਤੇ ਇਹ ਕਲਕੱਤਾ ਦੇ ਬਜਬਜ ਘਾਟ 'ਤੇ ਆ ਉਤਰੇ ਜਿੱਥੇ ਅਗਰੇਜ਼ ਸਰਕਾਰ ਨਾਲ ਇਨ੍ਹਾਂ ਦਾ ਗੰਭੀਰ ਟਕਰਾਉ ਹੋ ਗਿਆ। ਭਾਵੇਂ ਕਿ ਗੁਰਮੁਖ ਸਿੰਘ ਇੱਥੋਂ ਸੁਰੱਖਿਅਤ ਬਚ ਨਿਕਲਣ ਵਿਚ ਕਾਮਯਾਬ ਹੋ ਗਏ ਪਰ ਛੇਤੀ ਹੀ ਗ੍ਰਿਫ਼ਤਾਰ ਕਰ ਕੇ ਇਨ੍ਹਾਂ ਨੂੰ ਕਲਕੱਤਾ ਦੀ ਅਲੀਪੁਰ ਜੇਲ੍ਹ ਵਿਚ ਭੇਜ ਦਿੱਤਾ ਗਿਆ। ਤਿੰਨ ਮਹੀਨੇ ਬਾਅਦ ਪੰਜਾਬ ਭੇਜ ਕੇ ਇਨ੍ਹਾਂ ਦੀ ਪਿੰਡ ਵਿਚ ਜੂਹ-ਬੰਦੀ ਕਰ ਦਿੱਤੀ ਗਈ।

ਪੰਜਾਬ ਪੁੱਜਣ ਉਪਰੰਤ ਭਾਵੇਂ ਇਨ੍ਹਾਂ ਦੀ ਨਿਗਰਾਨੀ ਕੀਤੀ ਜਾ ਰਹੀ ਸੀ, ਪਰ ਚੋਰੀ-ਛੁਪੇ ਇਨ੍ਹਾਂ ਨੇ ਆਪਣੀਆਂ ਰਾਜਸੀ ਗਤੀਵਿਧੀਆਂ ਜਾਰੀ ਰੱਖੀਆਂ ਹੋਈਆਂ ਸਨ। ਇਕ ਸਾਥੀ ਦੀ ਗੱਦਾਰੀ ਕਾਰਨ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੩ ਸਤੰਬਰ, ੧੯੧੫ ਈ. ਨੂੰ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ੧੯੧੬ ਈ. ਵਿਚ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ ਜਿੱਥੋਂ ੧੯੨੧ ਈ. ਵਿਚ ਇਸ ਨੂੰ ਮਦਰਾਸ ਪ੍ਰੈਜ਼ੀਡੈਂਸੀ, ਮੌਜੂਦਾ ਤਾਮਿਲਨਾਡੂ, ਦੀ ਸਲੇਮ ਜੇਲ੍ਹ ਵਿਚ ਤਬਦੀਲ ਕਰ ਦਿੱਤਾ ਗਿਆ ਸੀ। ਮਦਰਾਸ ਤੋਂ ਮਨਾਲੀ ਵਿਖੇ ਤਬਦੀਲੀ ਦੌਰਾਨ ਚੱਲਦੀ ਰੇਲਗੱਡੀ ਵਿੱਚੋਂ ਛਾਲ ਮਾਰ ਕੇ ਇਹ ਬਚ ਨਿਕਲੇ। ੧੯੩੪ ਈ. ਵਿਚ ਗ੍ਰਿਫ਼ਤਾਰ ਕਰ ਕੇ ਇਨ੍ਹਾਂ ਨੂੰ ਬਚਦੀ ਸਜ਼ਾ ਭੁਗਤਣ ਲਈ ਦੁਬਾਰਾ ਅੰਡੇਮਾਨ ਭੇਜ ਦਿੱਤਾ ਗਿਆ। ੧੯੩੭ ਈ. ਵਿਚ ਜੇਲ੍ਹ ਅੰਦਰ ਹੋਈ ਭੁੱਖ ਹੜਤਾਲ ਵਿਚ ਇਨ੍ਹਾਂ ਨੇ ਵੀ ਹਿੱਸਾ ਲਿਆ ਸੀ। ੧੯੪੫ ਈ. ਵਿਚ ਇਨ੍ਹਾਂ ਨੂੰ ਪੰਜਾਬ ਦੀ ਮੁਲਤਾਨ ਜੇਲ੍ਹ ਵਿਚ ਤਬਦੀਲ ਕਰ ਦਿੱਤਾ ਗਿਆ ਜਿੱਥੋਂ ਅਗਸਤ ੧੯੪੭ ਈ. ਵਿਚ ਦੇਸ਼ ਅਜ਼ਾਦ ਹੋਣ ਉਪਰੰਤ ਰਿਹਾਅ ਹੋਏ। ੮੪ ਸਾਲ ਦੀ ਉਮਰ ਵਿਚ ਇਹ ਅਕਾਲ ਚਲਾਣਾ ਕਰ ਗਏ।

**ਸ. ਗੁਰਮੁਖ ਸਿੰਘ (ਦੂਜਾ):** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਨਥਾਣਾ ਦੇ ਵਸਨੀਕ ਸ. ਕੰਵਲ ਸਿੰਘ ਦਾ ਇਹ ਪੁੱਤਰ ਸੀ। ਗ਼ਦਰ ਲਹਿਰ ਵਿਚ ਹਿੱਸਾ ਲੈਣ ਕਰ ਕੇ ਇਸ ਨੂੰ ਗ੍ਰਿਫ਼ਤਾਰ ਕੀਤਾ ਗਿਆ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਸਜ਼ਾ ਸੁਣਾ ਕੇ ਇਸ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਚਤਰ ਸਿੰਘ ਸਾਂਗਲਾ:** ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਪੈਂਦੇ ਪਿੰਡ ਮਨੌਲੀ ਦੇ ਵਸਨੀਕ ਸ. ਸਾਵਣ ਸਿੰਘ ਅਤੇ ਸ੍ਰੀਮਤੀ ਪੰਜਾਬ ਕੌਰ ਦੇ ਇਹ ਪੁੱਤਰ ਸੀ। ੧੮੮੭ (ਬਿਕਰਮ ਸਿੰਘ ਘੁੰਮਣ ਅਨੁਸਾਰ ੧੮੫੭) ਵਿਚ ਇਨ੍ਹਾਂ ਦਾ ਜਨਮ ਹੋਇਆ। ਸਾਂਗਲਾ ਹਿਲ ਸਕੂਲ ਵਿਚ ਇਹ ਮਾਸਟਰ ਵਜੋਂ ਸੇਵਾ ਨਿਭਾਅ ਰਹੇ ਸਨ ਕਿ ਇਨ੍ਹਾਂ ਦਾ ਝੁਕਾਅ ਗ਼ਦਰ ਲਹਿਰ ਵੱਲ ਹੋ ਗਿਆ। ੧੯੦੯ ਈ. ਵਿਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੇ, ਕੀ ਖ਼ਾਲਸਾ ਕਾਲਜ ਸਿੱਖਾਂ ਦਾ ਹੈ? ਸਿਰਲੇਖ ਅਧੀਨ ਇਕ ਟ੍ਰੈਕਟ ਲਿਖਿਆ ਜਿਹੜਾ ਕਿ ਖ਼ਾਲਸਾ ਕਾਲਜ 'ਤੇ ਅੰਗਰੇਜ਼ ਸਰਕਾਰ ਦੇ ਪ੍ਰਬੰਧ ਦਾ ਵਿਰੋਧ ਕਰਦਾ ਸੀ। ਇਹ ਭਾਵਨਾ ਬਹੁਤ ਸਾਰੇ ਸਿੱਖਾਂ ਵਿਚ ਫੈਲ ਰਹੀ ਸੀ ਕਿ ਅੰਗਰੇਜ਼ਾਂ ਨੇ ਪੰਜਾਬ 'ਤੇ ਕਬਜ਼ੇ ਵਾਂਗ ਖ਼ਾਲਸਾ ਕਾਲਜ 'ਤੇ ਕਬਜ਼ਾ ਕਰ ਲਿਆ ਹੈ। ਗ਼ਦਰ ਲਹਿਰ ਦੇ ਪ੍ਰਭਾਵ ਅਧੀਨ ਚਤਰ ਸਿੰਘ ਦੇ ਮਨ ਵਿਚ ਵੀ ਅੰਗਰੇਜ਼ਾਂ ਪ੍ਰਤੀ ਨਫ਼ਰਤ ਪੈਦਾ ਹੋ ਗਈ ਸੀ। ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੇ ਅੰਗਰੇਜ਼ ਪ੍ਰਿੰਸੀਪਲ ਨੂੰ ਮਾਰਨ ਲਈ ਸ੍ਰੀ ਅੰਮ੍ਰਿਤਸਰ

ਆਏ ਪਰ ਭੁਲੇਖੇ ਨਾਲ ਇਨ੍ਹਾਂ ਨੇ ਇਕ ਹੋਰ ਅੰਗਰੇਜ਼ ਪ੍ਰੋਫ਼ੈਸਰ ਡੰਕਲਿਫ਼ ’ਤੇ ੧੬ ਦਸੰਬਰ, ੧੯੧੪ ਈ. ਨੂੰ ਛਵੀ ਨਾਲ ਕਾਤਲਾਨਾ ਹਮਲਾ ਕਰ ਦਿੱਤਾ। ਧਾਰਾ ੩੦੭ ਅਧੀਨ ਇਨ੍ਹਾਂ ’ਤੇ ਮੁਕੱਦਮਾ ਚਲਾਇਆ ਗਿਆ ਅਤੇ ਉਮਰ ਕੈਦ ਦੀ ਸਜ਼ਾ ਸੁਣਾ ਕੇ ਅੰਡੇਮਾਨ ਭੇਜ ਦਿੱਤਾ। ਇੱਥੇ ਇਸ ਦਾ ਦੂਜੇ ਦੇਸ਼-ਭਗਤਾਂ ਵਾਂਗ ਜੇਲ੍ਹਰ ਅਤੇ ਜੇਲ੍ਹ ਸੁਪਰਡੈਂਟ ਨਾਲ ਨਿੱਤ ਤਕਰਾਰ ਰਹਿੰਦਾ ਸੀ। ਇਹ ਉਨ੍ਹਾਂ ਦੇਸ਼-ਭਗਤਾਂ ਵਿਚ ਸ਼ਾਮਲ ਸੀ ਜਿਨ੍ਹਾਂ ਨੇ ਛੁੱਟੀ ਵਾਲੇ ਦਿਨ ਕੰਮ ਕਰਨ ਤੋਂ ਨਾਂਹ ਕਰ ਦਿੱਤੀ ਸੀ। ਇਨ੍ਹਾਂ ਨੂੰ ਵੀ ਦੂਜੇ ਕੈਦੀਆਂ ਵਾਂਗ ਛੇ ਮਹੀਨੇ ਚੱਕੀ ਬੰਦ, ਛੇ ਮਹੀਨੇ ਬੇੜੀਆਂ ਅਤੇ ਘੱਟ ਖ਼ੁਰਾਕ ਦੀ ਸਜ਼ਾ ਸੁਣਾਈ ਸੀ। ਇਨ੍ਹਾਂ ਦੀ ਛੇ ਮਹੀਨੇ ਵਾਲੀ ਸਜ਼ਾ ਹਾਲੇ ਪੂਰੀ ਨਹੀਂ ਹੋਈ ਸੀ ਕਿ ਇਨ੍ਹਾਂ ਨੇ ਕਿਸੇ ਗੱਲੋਂ ਦੁਖੀ ਕਰਨ ’ਤੇ ਸੁਪਰਡੈਂਟ ਨੂੰ ਅਜਿਹੀ ਜ਼ੋਰਦਾਰ ਚਪੇੜ ਮਾਰੀ ਕਿ ਉਹ ਕੁਰਸੀ ਤੋਂ ਹੇਠਾਂ ਡਿੱਗ ਪਿਆ। ਇੰਨੇ ਵਿਚ ਹੀ ਉੱਥੇ ਖੜੇ ਸਿਪਾਹੀ ਸ. ਚਤਰ ਸਿੰਘ ’ਤੇ ਟੁੱਟ ਕੇ ਪੈ ਗਏ। ਸ. ਚਤਰ ਸਿੰਘ ਨੂੰ ਇਕ ਪਿੰਜਰੇ ਵਿਚ ਬੰਦ ਕਰ ਦਿੱਤਾ। ਜਦੋਂ ਲੱਗਭਗ ਸਾਢੇ ਤਿੰਨ ਸਾਲ ਤਕ ਉਸ ਨੂੰ ਬਾਹਰ ਨਾ ਕੱਢਿਆ ਗਿਆ ਤਾਂ ਉਸ ਲਈ ਹਾਅ ਦਾ ਨਾਅਰਾ ਮਾਰਦੇ ਹੋਏ ਬਾਬਾ ਸੋਹਣ ਸਿੰਘ ਭਕਨਾ ਨੇ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। ਲੱਗਭਗ ਦੋ ਮਹੀਨੇ ਦੇ ਭੁੱਖ-ਹੜਤਾਲ ਅੱਗੇ ਝੁਕਦੇ ਹੋਏ ਮਾਸਟਰ ਚਤਰ ਸਿੰਘ ਨੂੰ ਪਿੰਜਰੇ ਵਿੱਚੋਂ ਬਾਹਰ ਕੱਢਿਆ ਗਿਆ ਅਤੇ ਭਾਈ ਸੋਹਣ ਸਿੰਘ ਭਕਨਾ ਨੇ ਖ਼ੁਸ਼ੀ ਵਿਚ ਰੋਟੀ ਨੂੰ ਮੂੰਹ ਲਾਇਆ ਸੀ।

**ਸ. ਚਤਰ ਸਿੰਘ (ਦੂਜਾ):** ਇਹ ਪੰਜਾਬ ਦੇ ਸ੍ਰੀ ਅੰਮ੍ਰਿਤਸਰ ਦਾ ਵਸਨੀਕ ਸੀ। ਅੰਗਰੇਜ਼ਾਂ ਨੂੰ ਭਾਰਤ ਵਿੱਚੋਂ ਕੱਢਣ ਲਈ ਇਹ ਗ਼ਦਰ ਪਾਰਟੀ ਦਾ ਮੈਂਬਰ ਬਣਿਆ ਸੀ। ੨੯ ਸਤੰਬਰ, ੧੯੧੪ ਈ. ਨੂੰ ਭਾਰਤ ਪਹੁੰਚਣ ’ਤੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ੧੭ ਦਸੰਬਰ, ੧੯੧੪ ਈ. ਨੂੰ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਸ ਨੂੰ ਅੰਡੇਮਾਨ ਭੇਜ ਦਿੱਤਾ।

**ਸ. ਚੰਨਣ ਸਿੰਘ ਢੰਡ ਕਸੇਲ:** ਪੰਜਾਬ ਵਿਚ ਸ੍ਰੀ ਅੰਮ੍ਰਿਤਸਰ ਵਿਚ ਪੈਂਦੇ ਪਿੰਡ ਢੰਡ ਕਸੇਲ ਦੇ ਵਸਨੀਕ ਸ. ਨੱਥਾ ਸਿੰਘ ਦੇ ਇਹ ਪੁੱਤਰ ਸੀ। ੨੩ ਰਿਸਾਲਾ ਫੌਜੀ ਟੁੱਕੜੀ ਨਾਲ ਸੰਬੰਧਿਤ ਇਹ ਜਵਾਨ ਗ਼ਦਰੀਆਂ ਨਾਲ ਹਮਦਰਦੀ ਰੱਖਦਾ ਸੀ। ਇਨ੍ਹਾਂ ਦੀ ਟੁੱਕੜੀ ਲਾਹੌਰ ਵਿਖੇ ਤਾਇਨਾਤ ਸੀ ਅਤੇ ਜਦੋਂ ਇਨ੍ਹਾਂ ਨੂੰ ਯੂ.ਪੀ. ਵਿਖੇ ਪੋਸਟ ਕੀਤਾ ਗਿਆ ਤਾਂ ਇਨ੍ਹਾਂ ਦੇ ਇਕ ਸਾਥੀ ਦੇ ਟਰੰਕ ਵਿਚ ਰੱਖਿਆ ਹੋਇਆ ਬੰਬ ਫਟ ਗਿਆ ਜਿਸ ਤੋਂ ਇਨ੍ਹਾਂ ਦਾ ਭੇਤ ਖੁਲ੍ਹ ਗਿਆ। ੧੯ ਅਗਸਤ, ੧੯੧੫ ਈ ਨੂੰ ਗ੍ਰਿਫ਼ਤਾਰੀ ਉਪਰੰਤ ਦਗਸ਼ਈ ਦੀ ਫ਼ੌਜੀ ਅਦਾਲਤ ਵਿਚ ਜਦੋਂ ਇਨ੍ਹਾਂ ’ਤੇ ਮੁਕੱਦਮਾ ਚਲਾਇਆ ਗਿਆ ਤਾਂ ਪਹਿਲਾਂ ਮੌਤ ਦੀ ਸਜ਼ਾ ਸੁਣਾਈ ਗਈ ਅਤੇ ਫਿਰ ਇਹ ਸਜ਼ਾ ਉਮਰ ਕੈਦ ਵਿਚ ਬਦਲ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ੍ਰੀ ਚੇਤ ਰਾਮ ਵੈਰੋਵਾਲ:** ਇਹ ਮੌਜੂਦਾ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਵਿਚ ਪੈਂਦੇ ਪਿੰਡ ਵੈਰੋਵਾਲ ਦੇ ਵਸਨੀਕ ਬਿਸ਼ਨ ਦਾਸ ਦਾ ਪੁੱਤਰ ਸੀ। ਇਹ ਲਾਲਾ ਹਰਦਿਆਲ ਦੀ ‘ਭਾਰਤ ਮਾਤਾ ਪਾਰਟੀ’ ਦਾ ਮੈਂਬਰ ਬਣਿਆ। ਇਹ ਸਿਆਮ ਵਿਚ ਕੰਮ ਕਰਦਾ ਸੀ ਜਿੱਥੋਂ ਇਹ ਬਰਮਾ ਚਲਾ ਗਿਆ। ੨੭ ਜੁਲਾਈ, ੧੯੧੬ ਈ. ਨੂੰ ਪਹਿਲੇ ਮੈਂਡਲੇ

ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਜਿਹੜੀ ਕਿ ਬਾਅਦ ਵਿਚ ਘਟਾ ਕੇ ੭ ਸਾਲ ਕਰ ਦਿੱਤੀ ਗਈ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ੧੯੨੨ ਈ. ਵਿਚ ਇਨ੍ਹਾਂ ਨੂੰ ਰਿਹਾਅ ਕਰ ਦਿੱਤਾ ਗਿਆ।

**ਸ. ਚੂਹੜ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਲੀਲ ਦੇ ਵਸਨੀਕ ਸ. ਬੂਟਾ ਸਿੰਘ ਦਾ ਇਹ ਪੁੱਤਰ ਸੀ। ੧੯੧੫ ਈ. ਵਿਚ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਵਿਖੇ ਭੇਜ ਦਿੱਤਾ। ੧੯੨੨ ਈ. ਵਿਚ ਜੇਲ੍ਹ ਕਮਿਸ਼ਨ ਦੀ ਰਿਪੋਰਟ ਉਪਰੰਤ ਬਾਬਾ ਜਵਾਲਾ ਸਿੰਘ ਨਾਲ ਪਹਿਲਾਂ ਇਨ੍ਹਾਂ ਨੂੰ ਮਦਰਾਸ ਦੀ ਕੋਇੰਬਟੂਰ ਜੇਲ੍ਹ ਅਤੇ ਫਿਰ ਭੰਡਾਰਾ ਜੇਲ੍ਹ ਵਿਖੇ ਤਬਦੀਲ ਕਰ ਦਿੱਤਾ ਗਿਆ।

**ਸ. ਜਗਤ ਰਾਮ:** ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਹਰਿਆਣਾ ਦੇ ਵਸਨੀਕ ਸ੍ਰੀ ਦਿੱਤੂ ਮੱਲ ਦਾ ਇਹ ਪੁੱਤਰ ਸੀ। ਗ਼ਦਰ ਪਾਰਟੀ ਲਹਿਰ ਦੀਆਂ ਗਤੀਵਿਧੀਆਂ ਵਿਚ ਹਿੱਸਾ ਲੈਣ ਕਾਰਨ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੯੧੫ ਈ. ਦੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਪਹਿਲਾਂ ਮੌਤ ਦੀ ਸਜ਼ਾ ਸੁਣਾਈ ਗਈ ਅਤੇ ਫਿਰ ਇਹ ਸਜ਼ਾ ਉਮਰ ਕੈਦ ਵਿਚ ਤਬਦੀਲ ਕਰ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ।

**ਭਾਈ ਜਵਾਲਾ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਠੱਟੀਆਂ ਦੇ ਵਿਚ ੧੮੬੬ ਈ. ਵਿਚ ਇਨ੍ਹਾਂ ਦਾ ਜਨਮ ਸ. ਘਨੱਈਆ ਸਿੰਘ ਦੇ ਘਰ ਹੋਇਆ। ਨੌਜਵਾਨ ਹੋਏ ਤਾਂ ਕਮਾਈ ਕਰਨ ਲਈ ਚੀਨ, ਮਨੀਲਾ, ਮੈਕਸੀਕੋ ਹੁੰਦਾ ਹੋਏ ੧੯੦੮ ਈ. ਵਿਚ ਇਹ ਨੌਜਵਾਨ ਕੈਲੇਫੋਰਨੀਆ ਜਾ ਪੁੱਜੇ। ਇੱਥੇ ਖੇਤੀ ਵਿਚ ਅਜਿਹਾ ਨਾਂ ਕਮਾਇਆ ਕਿ ਇਨ੍ਹਾਂ ਨੂੰ ਆਲੂਆਂ ਦਾ ਬਾਦਸ਼ਾਹ ਕਿਹਾ ਜਾਣ ਲੱਗਿਆ। ਇੱਥੇ ਹੀ ਇਨ੍ਹਾਂ ਦੀ ਮੁਲਾਕਾਤ ਸੰਤ ਵਸਾਖ਼ਾ ਸਿੰਘ ਨਾਲ ਹੋਈ ਜਿਨ੍ਹਾਂ ਦੇ ਪ੍ਰਭਾਵ ਅਧੀਨ ਇਨ੍ਹਾਂ ਨੇ ਸਰਬੱਤ ਦੇ ਭਲੇ ਲਈ 'ਗੁਰੂ ਨਾਨਕ ਐਜੂਕੇਸ਼ਨਲ ਸੁਸਾਇਟੀ' ਕਾਇਮ ਕਰ ਕੇ ਫੰਡ ਇਕੱਤਰ ਕਰਨਾ ਸ਼ੁਰੂ ਕਰ ਦਿੱਤਾ। ਆਪਣੀ ਦਸਵੰਧ ਦੀ ਕਮਾਈ ਦੇ ਨਾਲ-ਨਾਲ ਇਕੱਤਰ ਕੀਤਾ ਜਾਣ ਵਾਲ ਫੰਡ ਅਮਰੀਕਾ ਆ ਕੇ ਪੜ੍ਹਨ ਵਾਲੇ ਲੋੜਵੰਦ ਨੌਜਵਾਨਾਂ ਦੀ ਪੜ੍ਹਾਈ 'ਤੇ ਖ਼ਰਚ ਕੀਤਾ ਜਾਂਦਾ ਸੀ। ਵਿਦੇਸ਼ਾਂ ਵਿਚ ਵੱਸਦੇ ਭਾਰਤੀਆਂ ਨੂੰ ਇਕ ਪਲੇਟਫ਼ਾਰਮ ਪ੍ਰਦਾਨ ਕਰਨ ਲਈ ਹਿੰਦੀ ਐਸੋਸੀਏਸ਼ਨ ਕਾਇਮ ਹੋਈ ਤਾਂ ਭਾਈ ਜਵਾਲਾ ਸਿੰਘ ਨੂੰ ਇਸ ਦਾ ਮੀਤ ਪ੍ਰਧਾਨ ਚੁਣਿਆ ਗਿਆ। ਇਸ ਐਸੋਸੀਏਸ਼ਨ ਨੇ ਭਾਰਤ ਵਿਖੇ ਚੱਲ ਰਹੇ ਸੰਘਰਸ਼ ਦੀਆਂ ਗਤੀਵਿਧੀਆਂ ਦਾ ਵਿਸ਼ਲੇਸ਼ਣ ਕਰਨਾ ਅਰੰਭ ਕਰ ਦਿੱਤਾ ਜਿਸ ਨੇ ਵਿਦੇਸ਼ਾਂ ਵਿਚ ਵੱਸਦੇ ਭਾਰਤੀਆਂ ਦੇ ਮਨ ਵਿਚ ਸੁਤੰਤਰਤਾ ਲਈ ਸੰਘਰਸ਼ ਕਰਨ ਹਿੱਤ ਪ੍ਰੇਰਨਾ ਪੈਦਾ ਕੀਤੀ। ਦੇਸ਼ ਨੂੰ ਅਜ਼ਾਦ ਕਰਾਉਣ ਲਈ ਭਾਈ ਜਵਾਲਾ ਸਿੰਘ ਅਮਰੀਕਾ ਤੋਂ ਚੱਲ ਕੇ ਮਨੀਲਾ, ਹਾਂਗਕਾਂਗ, ਸਿੰਘਾਪੁਰ, ਪੀਨਾਂਗ ਹੁੰਦੇ ਹੋਏ ਭਾਰਤ ਪਹੁੰਚੇ। ਕਲਕੱਤਾ ਬੰਦਰਗਾਹ ਤੋਂ ਗ੍ਰਿਫ਼ਤਾਰ ਕਰ ਕੇ ਇਨ੍ਹਾਂ ਨੂੰ ਪੰਜਾਬ ਭੇਜ ਦਿੱਤਾ ਜਿੱਥੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ। ਉਮਰ ਕੈਦ ਦੀ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਵਿਖੇ ਭੇਜ ਦਿੱਤਾ ਗਿਆ। ਜੇਲ੍ਹ ਵਿਚ ਜੇਲ੍ਹਰ ਬੇਰੀ ਦੀਆਂ ਵਧੀਕੀਆਂ ਵਿਰੁੱਧ ਇਹ ਅਵਾਜ਼ ਉਠਾਉਂਦੇ ਸਨ ਜਿਸ ਕਾਰਨ ਸਜ਼ਾ ਸਖ਼ਤ ਹੋ

ਜਾਂਦੀ ਸੀ। ਜੇਲ੍ਹ ਅਧਿਕਾਰੀਆਂ ਦੀਆਂ ਵਧੀਕੀਆਂ ਦੀ ਪੜਤਾਲ ਕਰਨ ਆਏ ਕਮਿਸ਼ਨ ਦੀ ਰਿਪੋਰਟ ਦੇ ਆਧਾਰ 'ਤੇ ਪੰਜਾਬ ਦੇ ਕੈਦੀਆਂ ਨੂੰ ਭਾਰਤ ਦੀਆਂ ਜੇਲ੍ਹਾਂ ਵਿਚ ਤਬਦੀਲ ਕਰ ਦਿੱਤਾ ਗਿਆ, ਭਾਈ ਜਵਾਲਾ ਸਿੰਘ ਨੂੰ ਮਦਰਾਸ ਲਿਆਂਦਾ ਗਿਆ। ਇਥੋਂ ਭਾਈ ਜਵਾਲਾ ਸਿੰਘ ਨੂੰ ਭੰਡਾਰਾ ਜੇਲ੍ਹ ਵਿਖੇ ਭੇਜ ਦਿੱਤਾ ਗਿਆ ਅਤੇ ਅਠਾਰ੍ਹਾਂ ਸਾਲ ਦੀ ਜੇਲ੍ਹ ਦੀ ਸਜ਼ਾ ਭੁਗਤਣ ਉਪਰੰਤ ਰਿਹਾਅ ਕਰ ਦਿੱਤਾ ਗਿਆ। ਰਿਹਾਈ ਉਪਰੰਤ ਇਨ੍ਹਾਂ ਨੇ ਦੇਸ਼-ਭਗਤ ਪਰਿਵਾਰ ਸਹਾਇਤਾ ਕਮੇਟੀ ਕਾਇਮ ਕੀਤੀ, ਕਿਸਾਨਾਂ ਦੇ ਅੰਦੋਲਨ ਨਾਲ ਜੁੜੇ ਅਤੇ 'ਕਿਰਤੀ' ਰਸਾਲੇ ਰਾਹੀਂ ਲੋਕ-ਚੇਤਨਾ ਪੈਦਾ ਕਰਨ ਦੇ ਨਾਲ-ਨਾਲ ਲੋਕਾਂ ਦੀ ਅਵਾਜ਼ ਸਰਕਾਰ ਤਕ ਪਹੁੰਚਾਉਣੀ ਅਰੰਭ ਕਰ ਦਿੱਤੀ। ੧੯੩੮ ਵਿਚ ਲਾਹੌਰ ਦੇ ਨੇੜੇ ਇਕ ਸੜਕ ਦੁਰਘਟਨਾ ਵਿਚ ਇਹ ਅਕਾਲ ਚਲਾਣਾ ਕਰ ਗਏ।

**ਸ. ਜਵੰਦ ਸਿੰਘ:** ਪੰਜਾਬ ਦੇ ਮੌਜੂਦਾ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਸੁਰ ਸਿੰਘ ਦੇ ਵਸਨੀਕ ਸ. ਉੱਤਮ ਸਿੰਘ ਦਾ ਇਹ ਪੁੱਤਰ ਸੀ। ਗ਼ਦਰ ਲਹਿਰ ਵਿਚ ਹਿੱਸਾ ਲੈਣ ਕਰ ਕੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਜਿਹੜੀ ਕਿ ਘਟਾ ਕੇ ੧੦ ਸਾਲ ਕਰ ਦਿੱਤੀ ਗਈ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਕਾਲੇਪਾਣੀ ਭੇਜ ਦਿੱਤਾ ਗਿਆ।

**ਸ. ਜੀਵਨ ਸਿੰਘ ਫ਼ੈਲੋਕੇ:** ਮੌਜੂਦਾ ਪਾਕਿਸਤਾਨ ਦੇ ਜ਼ਿਲ੍ਹਾ ਗੁਜਰਾਂਵਾਲਾ ਵਿਚ ਪੈਂਦੇ ਪਿੰਡ ਫ਼ੈਲੋਕੇ ਦੇ ਵਸਨੀਕ ਸ. ਈਸ਼ਰ ਸਿੰਘ ਅਤੇ ਬੀਬੀ ਚੰਦ ਕੌਰ ਦੇ ਘਰ ੧੮੮੮ ਈ. ਵਿਚ ਇਨ੍ਹਾਂ ਦਾ ਜਨਮ ਹੋਇਆ। ਇਹ ਕਾਮਾਗਾਟਾਮਾਰੂ ਜਹਾਜ਼ ਦਾ ਮੁਸਾਫ਼ਰ ਸੀ। ੧੯੧੬ ਈ. ਵਿਚ ਪਹਿਲੇ ਮੈਂਡਲੇ ਸਾਜ਼ਿਸ਼ ਕੇਸ ਵਿਚ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ। ਉਮਰ ਕੈਦ ਦੀ ਸਜ਼ਾ ਦੇ ਕੇ ਇਨ੍ਹਾਂ ਨੂੰ ਇਸੇ ਸਾਲ ਅੰਡੇਮਾਨ ਭੇਜ ਦਿੱਤਾ ਗਿਆ। ੧੯੨੨ ਈ. ਵਿਚ ਰਿਹਾਅ ਹੋ ਕੇ ਘਰ ਆਇਆ ਤਾਂ ਲੱਗਭਗ ੧੪ ਸਾਲ ਇਹ ਪੁਲਿਸ ਦੀ ਨਿਗਰਾਨੀ ਅਧੀਨ ਰਿਹਾ।

**ਸ. ਠਾਕਰ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਠੱਟੀਆਂ ਦੇ ਵਸਨੀਕ ਸ. ਸੂਬਾ ਸਿੰਘ ਦਾ ਇਹ ਪੁੱਤਰ ਸੀ। ਭਾਰਤੀ ਫ਼ੌਜ ਦੇ ੨੨ਵੇਂ ਰਸਾਲੇ ਵਿਚ ਇਹ ਸਵਾਰ ਵਜੋਂ ਨੌਕਰੀ ਕਰਦਾ ਸੀ। ਨੌਕਰੀ ਛੱਡ ਕੇ ਹਾਂਗਕਾਂਗ ਚਲਾ ਗਿਆ ਅਤੇ ਗ਼ਦਰ ਪਾਰਟੀ ਲਹਿਰ ਦੇ ਪ੍ਰਭਾਵ ਅਧੀਨ ਭਾਰਤ ਵਾਪਸ ਪਰਤ ਆਇਆ। ੧੯੧੬ ਈ. ਦੇ ਪਹਿਲੇ ਲਾਹੌਰ ਸਪਲੀਮੈਂਟਰੀ ਕੇਸ ਵਿਚ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਤੇਜਾ ਸਿੰਘ:** ਪੰਜਾਬ ਦੇ ਮੌਜੂਦਾ ਤਰਨਤਾਰਨ ਜ਼ਿਲ੍ਹੇ ਵਿਚ ਪੈਂਦੇ ਪਿੰਡ ਭਿੱਖੀਵਿੰਡ ਦੇ ਵਸਨੀਕ ਸ. ਦਯਾਲ ਸਿੰਘ ਦੇ ਇਹ ਪੁੱਤਰ ਸਨ। ਗ਼ਦਰ ਪਾਰਟੀ ਲਹਿਰ ਦੇ ਪ੍ਰਭਾਵ ਅਧੀਨ ਪੰਜਾਬ ਆਏ ਤਾਂ ਗ੍ਰਿਫ਼ਤਾਰ ਕਰ ਲਏ ਗਏ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਮੁਕੱਦਮਾ ਚਲਾ ਕੇ ਇਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਜਿਹੜੀ ਕਿ ਬਾਅਦ ਵਿਚ ੧੦ ਸਾਲ ਦੀ ਕਰ ਦਿੱਤੀ ਗਈ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਨਾਦਰ ਅਲੀ ਸ਼ਾਹ:** ਇਹ ਲਾਹੌਰ ਜ਼ਿਲ੍ਹੇ ਵਿਚ ਪੈਂਦੇ ਕਸੂਰ ਦੇ ਵਸਨੀਕ ਕਾਇਮ

ਅਲੀ ਸ਼ਾਹ ਦਾ ਪੁੱਤਰ ਸੀ। ਕਸੂਰ ਸਪਲੀਮੈਂਟਰੀ ਕੇਸ ਵਿਚ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ। ੧੯੧੯ ਈ. ਵਿਚ ਮਾਰਸ਼ਲ ਲਾਅ ਕਮਿਸ਼ਨ ਨੇ ਇਨ੍ਹਾਂ ਦੀ ਜਾਇਦਾਦ ਜ਼ਬਤ ਕਰਨ ਅਤੇ ਮੌਤ ਦੀ ਸਜ਼ਾ ਦਾ ਹੁਕਮ ਸੁਣਾਇਆ। ਸਰਕਾਰ ਨੇ ਮੌਤ ਦੀ ਸਜ਼ਾ ਉਮਰ ਕੈਦ ਵਿਚ ਤਬਦੀਲ ਕਰ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ।

**ਸ. ਨੰਦ ਸਿੰਘ:** ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੈਲਾ ਦੇ ਵਸਨੀਕ ਸ. ਰਾਮ ਸਿੰਘ ਦਾ ਇਹ ਪੁੱਤਰ ਸੀ। ਪਹਿਲੇ ਲਾਹੌਰ ਸਾਜਿਸ਼ ਕੇਸ ਵਿਚ ਇਨ੍ਹਾਂ ਦੀ ਜਾਇਦਾਦ ਜਬਤ ਕਰਨ ਦੇ ਨਾਲ-ਨਾਲ ਮੌਤ ਦੀ ਸਜ਼ਾ ਹੋਈ ਜਿਹੜੀ ਕਿ ਵਾਇਸਰਾਇ ਨੇ ਉਮਰ ਕੈਦ ਵਿਚ ਬਦਲ ਦਿੱਤੀ। ਸਜ਼ਾ ਭੁਗਤਣ ਲਈ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ।

**ਸ. ਨੰਦ ਸਿੰਘ:** ਮੌਜੂਦਾ ਪਾਕਿਸਤਾਨ ਦੇ ਜ਼ਿਲਾ ਲਾਇਲਪੁਰ ਵਿਚ ਪੈਂਦੇ ਪਿੰਡ ਚੱਕ ਨੰ. ੫੫ ਰੁਖ ਬੁਰਜ ਦੇ ਵਸਨੀਕ ਸ. ਪੰਜਾਬ ਸਿੰਘ ਦੇ ਇਹ ਪੁੱਤਰ ਸਨ। ਭਾਰਤੀ ਫ਼ੌਜ ਦੇ ੧੯ਵੇਂ ਰਸਾਲੇ ਵਿਚ ਭਰਤੀ ਹੋਏ, ਪਰ ਅੰਗਰੇਜ਼ ਸਰਕਾਰ ਖ਼ਿਲਾਫ਼ ਚੱਲ ਰਹੀ ਅਜ਼ਾਦੀ ਦੀ ਲਹਿਰ ਨਾਲ ਹਮਦਰਦੀ ਰੱਖਦੇ ਸਨ। ਅਜ਼ਾਦੀ ਦੀ ਲਹਿਰ ਨਾਲ ਹਮਦਰਦੀ ਰੱਖਣ ਕਰ ਕੇ ਪਹਿਲਾਂ ਕੋਰਟ ਮਾਰਸ਼ਲ ਹੋਇਆ ਅਤੇ ਫਿਰ ਉਮਰ ਕੈਦ ਦੀ ਸਜ਼ਾ ਸੁਣਾ ਕੇ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। Who's Who Punjab Freedom Fighters ਸਿਰਲੇਖ ਅਧੀਨ ਪੁਸਤਕ ਵਿਚ ਇਨ੍ਹਾਂ ਦਾ ਵੇਰਵਾ ਮਿਲਦਾ ਹੈ।

**ਸ. ਨੰਦ ਸਿੰਘ:** ਪੰਜਾਬ ਦੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਰਾਇ ਕਾ ਬੁਰਜ ਦੇ ਵਸਨੀਕ ਸ. ਪੰਜਾਬ ਸਿੰਘ ਦਾ ਇਹ ਪੁੱਤਰ ਸੀ। ੨੩ ਰਿਸਾਲਾ ਫੌਜੀ ਟੁਕੜੀ ਨਾਲ ਸੰਬੰਧਿਤ ਇਹ ਜਵਾਨ ਲਾਹੌਰ ਦੀ ਮੀਆਂਪੁਰ ਛਾਉਣੀ ਵਿਖੇ ਤਾਇਨਾਤ ਸੀ। ਇਹ ਉਨ੍ਹਾਂ ਫ਼ੌਜੀਆਂ ਵਿਚ ਸ਼ਾਮਲ ਸੀ ਜਿਹੜੇ ਗ਼ਦਰੀਆਂ ਨਾਲ ਹਮਦਰਦੀ ਰੱਖਦੇ ਸਨ ਅਤੇ ਇਨ੍ਹਾਂ ਵੱਲੋਂ ਅੰਗਰੇਜ਼ ਸਰਕਾਰ ਵਿਰੁੱਧ ਕੀਤੀ ਜਾਣ ਵਾਲੀ ਕਾਰਵਾਈ ਵਿਚ ਹਿੱਸਾ ਲੈਣਾ ਚਾਹੁੰਦੇ ਸਨ। ਗ਼ਦਰੀਆਂ ਦੀ ਸਹਾਇਤਾ ਲਈ ਇਨ੍ਹਾਂ ਨੇ ਕੁਝ ਅਸਲਾ ਵੀ ਇਕੱਠਾ ਕਰ ਲਿਆ ਸੀ। ੧੯ ਫਰਵਰੀ, ੧੯੧੫ ਈ. ਨੂੰ ਇਨ੍ਹਾਂ ਦੀ ਰੈਜਮੈਂਟ ਦੇ ਕੁਝ ਜਵਾਨਾਂ ਨੂੰ ਯੂ.ਪੀ. ਵਿਖੇ ਪੋਸਟ ਕੀਤਾ ਗਿਆ ਤਾਂ ਇਨ੍ਹਾਂ ਦੇ ਇਕ ਸਾਥੀ ਦੇ ਟਰੰਕ ਵਿਚ ਰੱਖਿਆ ਹੋਇਆ ਬੰਬ ਫਟ ਗਿਆ ਜਿਸ ਤੋਂ ਇਨ੍ਹਾਂ ਦਾ ਭੇਤ ਖੁਲ੍ਹ ਗਿਆ। ਦਗਸ਼ਈ ਵਿਖੇ ਇਨ੍ਹਾਂ ੧੮ ਜਵਾਨਾਂ ਦਾ ਕੋਰਟ ਮਾਰਸ਼ਲ ਕੀਤਾ ਗਿਆ ਜਿਸ ਵਿੱਚੋਂ ੧੨ ਨੂੰ ਮੌਤ ਦੀ ਸਜ਼ਾ ਅਤੇ ੬ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਇਸ ਨੂੰ ਉਮਰ ਕੈਦ ਦੀ ਸਜ਼ਾ ਸੁਣਾ ਕੇ ਅੰਡੇਮਾਨ ਭੇਜ ਦਿੱਤਾ ਗਿਆ। ਸੈਲੂਲਰ ਜੇਲ੍ਹ ਵਿਚ ਇਹ ਅਕਾਲ ਚਲਾਣਾ ਕਰ ਗਏ ਸਨ।

**ਸ. ਨੱਥਾ ਸਿੰਘ:** ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਢੋਟੀਆਂ ਦੇ ਵਸਨੀਕ ਸ. ਸਦਾ ਸਿੰਘ ਅਤੇ ਸ੍ਰੀਮਤੀ ਕੇਸਰ ਕੌਰ ਦੇ ਘਰ ੪ ਮਾਰਚ, ੧੮੯੧ ਈ. ਨੂੰ ਇਨ੍ਹਾਂ ਦਾ ਜਨਮ ਹੋਇਆ। ੨੩ ਰਿਸਾਲਾ ਫੌਜੀ ਟੁਕੜੀ ਨਾਲ ਸੰਬੰਧਿਤ ਇਹ ਜਵਾਨ ਗ਼ਦਰੀਆਂ ਨਾਲ ਹਮਦਰਦੀ ਰੱਖਦਾ ਸੀ। ਇਨ੍ਹਾਂ ਦੀ ਟੁਕੜੀ ਲਾਹੌਰ ਵਿਖੇ ਤਾਇਨਾਤ ਸੀ ਅਤੇ ਜਦੋਂ ਇਨ੍ਹਾਂ ਨੂੰ ਯੂ.ਪੀ. ਵਿਖੇ ਪੋਸਟ ਕੀਤਾ ਗਿਆ ਤਾਂ ਇਨ੍ਹਾਂ ਦੇ ਇਕ ਸਾਥੀ ਦੇ ਟਰੰਕ ਵਿਚ

ਰੱਖਿਆ ਹੋਇਆ ਬੰਬ ਫਟ ਗਿਆ ਜਿਸ ਤੋਂ ਇਨ੍ਹਾਂ ਦਾ ਭੇਤ ਖੁਲ੍ਹ ਗਿਆ। ਦੇਸ਼-ਧਰੋਹ ਦਾ ਕੇਸ ਚਲਾ ਕੇ ਦਗਸ਼ਈ ਵਿਖੇ ਇਸ ਦਾ ਕੋਰਟ ਮਾਰਸ਼ਲ ਕੀਤਾ ਗਿਆ। ਪਹਿਲਾਂ ਮੌਤ ਦੀ ਸਜ਼ਾ ਸੁਣਾਈ ਗਈ ਫਿਰ ਇਹ ਸਜ਼ਾ ਉਮਰ ਕੈਦ ਵਿਚ ਬਦਲ ਕੇ ੧੯੧੫ ਈ. ਵਿਚ ਇਸ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ੨੨ ਅਪ੍ਰੈਲ, ੧੯੧੯ ਈ. ਨੂੰ ਇਹ ਜੇਲ੍ਹ ਵਿਚ ਹੀ ਅਕਾਲ ਚਲਾਣਾ ਕਰ ਗਿਆ।

**ਸ. ਨਿਧਾਨ ਸਿੰਘ:** ਇਹ ਫ਼ੀਰੋਜ਼ਪੁਰ ਜ਼ਿਲੇ ਵਿਚ ਪੈਂਦੇ ਪਿੰਡ ਚੁੱਘਾ ਦੇ ਵਸਨੀਕ ਸ. ਸੁੰਦਰ ਸਿੰਘ ਦਾ ਪੁੱਤਰ ਸੀ। ਰੁਜਗਾਰ ਦੀ ਭਾਲ ਵਿਚ ਇਹ ਅਮਰੀਕਾ ਚਲਾ ਗਿਆ। ਸਟਾਕਟਨ ਵਿਖੇ ਖ਼ਾਲਸਾ ਦੀਵਾਨ ਸੁਸਾਇਟੀ ਦਾ ਪ੍ਰਧਾਨ ਚੁਣਿਆ ਗਿਆ। ਗ਼ਦਰ ਲਹਿਰ ਵਿਚ ਸ਼ਾਮਲ ਹੋ ਕੇ ਭਾਰਤ ਆਉਣ ਲਈ ਹਾਂਗਕਾਂਗ ਪੁੱਜਾ ਤਾਂ ਉੱਥੇ ਲਹਿਰ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ ਲਈ ਬਣਾਈ ਗਈ ਕੇਂਦਰੀ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ। ਐਸ.ਐਸ. ਮਿਸ਼ੀਮਾ ਮਾਰੂ ਜਹਾਜ਼ 'ਤੇ ਸਵਾਰ ਹੋ ਕੇ ਭਾਰਤ ਪੁੱਜਾ ਤਾਂ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੧੯੧੫ ਈ. ਵਿਚ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਸ ਨੂੰ ਮੌਤ ਦੀ ਸਜ਼ਾ ਹੋਈ ਜਿਹੜੀ ਕਿ ਵਾਇਸਰਾਇ ਨੇ ਉਮਰ ਕੈਦ ਵਿਚ ਤਬਦੀਲ ਕਰ ਦਿੱਤੀ। ਜਨਵਰੀ ੧੯੧੬ ਈ. ਵਿਚ ਇਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ ਗਿਆ। ਇਸੇ ਜੇਲ੍ਹ ਵਿਚ ਹੀ ਭਾਈ ਨਿਧਾਨ ਸਿੰਘ ਨੂੰ ਕਿਤਾਬ ਪੜ੍ਹਨ ਦੇ ਜੁਰਮ ਵਜੋਂ ਸਜ਼ਾ ਹੋਈ ਸੀ।

*ਚਲਦਾ . . .*

## ਸਿੱਖ ਮਿਸ਼ਨ ਕਲੱਕਤਾ ਵੱਲੋਂ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ, ਇੰਚਾਰਜ ਸਿੱਖ ਮਿਸ਼ਨ ਕਲੱਕਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪ੍ਰਚਾਰਕ ਭਾਈ ਗੁਰਵਿੰਦਰ ਸਿੰਘ ਅਤੇ ਭਾਈ ਚਰਨਜੀਤ ਸਿੰਘ ਦੇ ਸਹਿਯੋਗ ਨਾਲ ਗੁਰਦੁਆਰਾ ਗੁਰੂ ਨਾਨਕ ਸਭਾ, ਕਾਂਸ਼ੀਪੁਰ ਵਿਖੇ ੨੫ ਤੋਂ ੩੦ ਸਤੰਬਰ, ੨੦੧੭ ਤਕ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ੫੦ ਸਿਖਿਆਰਥੀਆਂ ਨੇ ਭਾਗ ਲਿਆ। ਇਸ ਕੈਂਪ ਵਿਚ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ ਅਤੇ ਗੁਰਬਾਣੀ ਸੰਬੰਧੀ ਜਾਣਕਾਰੀ ਦਿੱਤੀ ਗਈ। ਇਸ ਸਮਾਗਮ ਵਿਚ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਭੇਟਾ-ਰਹਿਤ ਗੁਰਮਤਿ ਸਾਹਿਤ ਵੀ ਵੰਡਿਆ ਗਿਆ।

ਗਾਗਰ 'ਚ ਸਾਗਰ-- ੮੨

# ਦਸਮੇਸ਼ ਬਾਣੀ 'ਚ ਸ਼ਸਤਰ ਮਹਿਮਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥*
*ਤੀਰ ਤੁਹੀ ਸੈਹਥੀ ਤੁਹੀ ਤੁਹੀ ਤਬਰ ਤਲਵਾਰ॥*
*ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ॥*
*ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ॥*
*ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ॥* *(ਸ਼ਸਤ੍ਰਨਾਮ ਮਾਲਾ)*

ਕਲਗੀਧਰ ਪਾਤਸ਼ਾਹ ਜੀ ਦੀ ਮਹਾਨ ਸਿਰਜਣਾ 'ਖਾਲਸਾ' ਸੰਤ-ਸਿਪਾਹੀ ਅਤੇ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਇਕ ਅਕਾਲ ਦੀ ਕੀਰਤੀ ਕਰਦਿਆਂ ਜਿਸ ਲਈ ਅੰਮ੍ਰਿਤ-ਮਈ ਸ਼ਾਂਤ ਰਸ ਬਰਸਦਾ ਹੈ ਅਤੇ ਜੇਕਰ ਸਮਕਾਲੀ ਹਾਲਾਤ ਅਸ਼ਾਂਤ ਹੋ ਜਾਣ ਤਾਂ ਉਹੀ ਸੰਤ ਬੀਰ ਰਸ ਧਾਰਨ ਕਰ ਲੈਂਦਾ ਹੈ। ਆਮ ਸਮਾਜ ਲਈ ਸੰਤਗਿਰੀ ਤੇ ਸਿਪਾਹ-ਸਿਲਾਰ ਦੋ ਵੱਖ-ਵੱਖ ਰੂਪ ਹੋ ਸਕਦੇ ਹਨ, ਪਰ ਇਹ ਸਤਿਗੁਰਾਂ ਦੀ ਬਖ਼ਸ਼ਿਸ਼ ਹੈ ਕਿ ਸ਼ਸਤਰ ਤੇ ਸ਼ਾਸਤਰ ਦਾ ਰੰਗ ਇੱਕੋ ਹੀ ਇਨਸਾਨ ਵਿੱਚੋਂ ਮਾਣਿਆ ਜਾ ਸਕਦਾ ਹੈ ਤੇ ਉਹ ਦਸਾਂ ਪਾਤਿਸ਼ਾਹੀਆਂ ਦੀ ਲੰਬੀ ਘਾਲਣਾ ਨੇ ਘੜਿਆ, ਪਿਆਰਾ ਤੇ ਨਿਆਰਾ ਮਾਡਲ 'ਖਾਲਸਾ'। ਇਹ ਖਾਲਸੇ ਦੇ ਧਰਮੀ ਬਾਬਲ ਦੀਆਂ ਰਹੱਸਮਈ ਖੇਡਾਂ ਵੀ ਹਨ।

ਕਲਗੀਧਰ ਪਾਤਸ਼ਾਹ ਨੇ ਸ਼ਸਤਰਾਂ ਦੇ ਨਾਮ ਦੀ ਮਾਲਾ ਜਪਣ ਲਈ ਪ੍ਰੇਰਕ ਸ਼ਬਦ ਅਜਿਹੇ ਵਰਤੇ ਕਿ 'ਸ਼ਸਤ੍ਰਨਾਮ ਮਾਲਾ' ਪੜ੍ਹਨ ਵਾਲੇ ਸਿਪਾਹੀ ਦੀ ਸੰਤਗਿਰੀ ਨੂੰ ਵੀ ਕੋਈ ਖ਼ਤਰਾ ਨਹੀਂ ਹੋਵੇਗਾ ਤੇ ਅਜਿਹੇ ਸੰਤ ਵਰਗਾ ਕਮਾਲ ਦਾ ਸਿਪਾਹੀ ਵੀ ਕੋਈ ਨਹੀਂ ਹੋਵੇਗਾ। ਬੱਸ ਉਹ 'ਖੜਗਕੇਤ' ਹੀ ਗਿਆਨ ਖੜਗ ਬਖ਼ਸ਼ਦਾ ਹੈ ਅਤੇ ਗਿਆਨ ਖੜਗ ਵਾਲਾ ਹੀ ਖੜਗਕੇਤ ਨੂੰ ਸਮਝ ਸਕਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਮ ਤੇ ਤੇਗ਼ ਦੇ ਧਨੀ ਸਨ। ਡਾ. ਤਾਰਨ ਸਿੰਘ ਅਨੁਸਾਰ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਰਤੀ ਮਿਥਿਹਾਸ ਅਤੇ ਸੰਸਕ੍ਰਿਤ, ਬ੍ਰਜ ਦੇ ਨਿਪੁੰਨ ਗਿਆਨ ਦਾ ਇਕ ਵਿਸ਼ੇਸ਼ ਪਰਮਾਣ ਸ੍ਰੀ ਸ਼ਸਤ੍ਰਨਾਮ ਮਾਲਾ . . . ਦੀ ਰਚਨਾ ਹੈ। ਇਹ ਸਾਰੇ ਸ਼ਸਤ੍ਰ ਨਾਮ ਪ੍ਰਭੂ ਨਾਮ ਹੀ ਮੰਨੇ ਹਨ- ਪ੍ਰਭੂ ਹੀ ਤਲਵਾਰ, ਚਕ੍ਰਬਾਣ ਅਸ ਤੇ ਤੁਪਕ ਹੈ। ਆਪ ਦਾ ਪਰਮਾਤਮਾ ਹੀ ਸ਼ਸਤ੍ਰਧਾਰੀ, ਖੜਗਧਾਰੀ ਤੇ ਸਰਬਲੋਹ ਹੈ। ਇਹ ਲੋਹੇ ਦੇ ਸ਼ਸਤਰ ਹੀ ਪਰਮਾਤਮਾ ਹਨ- ਇਹ ਕਾਲ ਹਨ, ਉਹ ਮਹਾਂਕਾਲ ਹੈ।" (ਪੁਸਤਕ: *ਦਸਮ ਗ੍ਰੰਥ-ਰੂਪ ਤੇ ਰਸ* ਪੰਨਾ ੨੩੮)

**ਪ੍ਰਿੰਸੀਪਲ, ਖ਼ਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੮੧੫੯-੮੫੫੫੯*

'ਮਹਾਨ ਕੋਸ਼' ਅਨੁਸਾਰ "ਦਸਮ ਗ੍ਰੰਥ ਵਿਚ ਇਸ ਨਾਉਂ ਦਾ ਇਕ ਗ੍ਰੰਥ ਹੈ, ਜਿਸ ਵਿਚ ਅਦ੍ਰਿਸ਼ਟ ਕੂਟ (ਪਹੇਲੀ) ਦੀ ਰੀਤਿ ਕਰਕੇ ਖੜਗ, ਕਟਾਰ, ਬਰਛੀ, ਚਕ੍ਰ, ਵਾਣ (ਤੀਰ) ਪਾਸ਼ (ਫਾਹੀ) ਅਤੇ ਬੰਦੂਕ ਦੇ ਨਾਉਂ ਲਿਖੇ ਹਨ, ਜਿਨ੍ਹਾਂ ਦਾ ਸਮਝਣਾ ਸਾਧਾਰਣ ਵਿਦਵਾਨ ਲਈ ਬਹੁਤ ਔਖਾ ਹੈ।"

ਇਸੇ ਸੰਦਰਭ ਵਿਚ ਪ੍ਰਸਿੱਧ ਵਿਦਵਾਨ ਡਾ. ਗੁਰਭਗਤ ਸਿੰਘ ਜੀ ਨੇ ਬਹੁਤ ਡੂੰਘੇ ਸ਼ਬਦ ਕਹੇ ਹਨ, "ਸ੍ਰੀ ਸ਼ਸਤ੍ਰ ਨਾਮ ਮਾਲਾ . . . ਵਿਚ ਗੁਰੂ ਸਾਹਿਬ ਨੇ ਤੇਗ, ਤੀਰ, ਤੁਪਕ, ਤਬਰ ਨੂੰ ਹਮਾਰੇ ਪੀਰ ਆਖਿਆ ਹੈ। ਜੇ ਖੜਗ ਅਕਾਲ ਪੁਰਖ ਦਾ ਰੂਪ ਹੈ ਅਤੇ ਤੋਪ ਤੇ ਤੀਰ ਪੀਰ ਹਨ ਤਾਂ ਇਨ੍ਹਾਂ ਨੂੰ ਧਾਰਨ ਵਾਲਾ ਵਿਅਕਤੀ ਦੈਵੀ ਜੋਤ ਹੀ ਹੋ ਸਕਦਾ ਹੈ . . . ਇਸ ਤਰ੍ਹਾਂ ਖੜਗਧਾਰੀ ਤੇ ਤੁਪਕਧਾਰੀ ਦਾ ਜੋ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਇਨ੍ਹਾਂ ਰਚਨਾਵਾਂ ਵਿਚ ਉਭਰਦਾ ਹੈ, ਉਹ ਵੀ ਜੋਤ ਹੋਏ ਉਸ ਮਨੁੱਖ ਦਾ ਹੈ, ਜੋ ਜੋਤ ਨੂੰ ਹੋਰ ਤੀਬਰ ਕਰਨ ਵਾਲੇ ਸੁਜੋਤ ਹਥਿਆਰਾਂ ਨਾਲ ਸੰਘਰਸ਼ ਕਰਦਾ ਹੈ।"

ਸ਼ਸਤ੍ਰਨਾਮ ਮਾਲਾ ਦੇ ਨਾਮਕਰਣ ਬਾਰੇ ਜਾਣੀਏ ਤਾਂ ਪਿਆਰਾ ਸਿੰਘ ਪਦਮ ਅਨੁਸਾਰ 'ਨਾਮ ਮਾਲਾ' ਹਿੰਦੀ ਵਿਚ ਕੋਸ਼ ਯਾਂ ਡਿਕਸ਼ਨਰੀ ਨੂੰ ਕਹਿੰਦੇ ਹਨ। ਇਹ ਇਕ ਤਰ੍ਹਾਂ ਸ਼ਸਤ੍ਰਾਂ ਦਾ ਕੋਸ਼ ਹੈ। ਇਹੋ ਇਸ ਰਚਨਾ ਦਾ ਕਮਾਲ ਹੈ ਜੋ ਦਸਮ ਗ੍ਰੰਥ ਦੇ ਪੰਨਾ ੭੧੭ ਤੋਂ ੮੦੮ ਤਕ ਦਰਜ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ-ਕਾਲ ਇਸ ਪ੍ਰਕਾਰ ਹੈ ਕਿ ਆਪ ਨੇ ਮੁਰਦਾ ਹੋ ਚੁੱਕੀ ਮਾਨਵਤਾ ਵਿਚ ਜੁਰਅੱਤ, ਦਲੇਰੀ ਤੇ ਬੀਰਤਾ ਪੈਦਾ ਕਰਦਿਆਂ, ਅਜਿਹੀ ਸ਼ੈਲੀ ਦਾ ਪ੍ਰਯੋਗ ਕੀਤਾ ਹੈ ਕਿ ਉਨ੍ਹਾਂ ਦਾ ਅਧਿਆਤਮਵਾਦੀ ਫ਼ਲਸਫ਼ਾ ਵੀ ਬੀਰ ਰਸ ਦਾ ਰੰਗ ਬਖੇਰਦਾ ਹੈ। ਉਨ੍ਹਾਂ ਦੀਆਂ ਸਭਨਾਂ ਰਚਨਾਵਾਂ ਦੇ ਮੰਗਲਮਈ ਸ਼ਬਦ ਵਿਸ਼ੇਸ਼ ਅਰਥ ਰੱਖਦੇ ਹਨ। ਜਿਵੇਂ 'ਜਾਪੁ' ਬਾਣੀ ਦੇ ਆਦਿ ਵਿਚ *ੴ ਸਤਿਗੁਰ ਪ੍ਰਸਾਦਿ॥* 'ਅਕਾਲ ਉਸਤਤ' ਦੇ ਅਰੰਭ ਵਿਚ *"ਅਕਾਲ ਪੁਰਖ ਕੀ ਰੱਛਾ ਹਮਨੈ॥ ਸਰਬ ਲੋਹ ਦੀ ਰੱਛਿਆ ਹਮਨੈ॥* ਬਚਿਤ੍ਰ ਨਾਟਕ ਦੇ ਆਦਿ ਵਿਚ *"ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ॥ ਪੂਰਨ ਕਰੌ ਗ੍ਰਿੰਥ ਇਹ ਤੁਮ ਮੁਹਿ ਕਰਹੁ ਸਹਾਇ॥"* ਫਿਰ 'ਚੰਡੀ ਚਰਿਤ੍ਰ' ਦੇ ਆਦਿ ਵਿਚ *ੴ ਸ੍ਰੀ ਵਾਹਿਗੁਰੂ ਜੀ ਦੀ ਫ਼ਤਹ॥* ਹੈ। ਕਿਧਰੇ ਸ੍ਰੀ ਭਗਉਤੀ (ਮਹਾਂਕਾਲ) ਜੀ ਸਹਾਇ ਵੀ ਹੈ। ਕਲਗੀਧਰ ਪਾਤਸ਼ਾਹ 'ਤੇਗ' ਦੀ ਸ਼ਕਤੀ ਦਾ ਵਰਣਨ ਕਰਦਿਆਂ ਸ਼ਬਦਾਂ ਦੀ ਬੀਰ ਰਸੀ ਮਾਲਾ ਪਰੋ ਦਿੰਦੇ ਹਨ:

*ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸ਼ਟਿ ਉਬਾਰਣ ਮਮ ਪ੍ਰਤਿਪਾਰਣ ਜੈਤੇਗੰ॥ (ਬਚਿਤ੍ਰ ਨਾਟਕ)*

ਭਾਵ ਤਲਵਾਰ (ਖਗ) ਦੁਸ਼ਟਾਂ ਦੇ ਟੋਟੇ ਕਰਨ (ਬਿਹੰਡੰ) ਦੇ ਸਮਰੱਥ ਹੈ ਤੇ

ਮੂਰਖਾਂ ਦੇ ਦਲਾਂ (ਖਲ ਦਲ) ਨੂੰ ਨਾਸ਼ ਕਰਨ ਵਾਲੀ ਹੈ, ਜੰਗ ਨੂੰ ਮਚਾਉਣ ਵਾਲੀ ਅਤਿ ਬਲਵਾਲ (ਬਰਬੰਡੰ) ਹੈ। ਨਾਸ਼ ਰਹਿਤ ਭੁਜਾ ਦੇ ਨਾਲ ਤੇਜ ਪ੍ਰਕਾਸ਼ਵਾਲੀ ਤੇ ਸੂਰਜ (ਭਾਨ) ਵਰਗੀ ਉਸ ਦੀ ਕਰਾਂਤੀ ਹੈ। ਤੇਗ਼-ਸੰਤਾਂ ਨੂੰ ਸੁਖ ਦੇਣ ਵਾਲੀ ਖੋਟੀ ਮੱਤ ਵਾਲ਼ਿਆਂ ਨੂੰ ਨਾਸ਼ ਕਰਨ ਵਾਲੀ, ਕਸ਼ਟਾਂ (ਕਿਲਬਿਖ) ਨੂੰ ਦੂਰ ਕਰਨ ਵਾਲੀ ਹੈ, ਤੇ ਮੈਂ ਐਸੀ ਸ਼ਕਤੀ ਦੀ ਸ਼ਰਨ ਲਈ ਹੈ। ਉਹ ਸ਼ਕਤੀ ਜਿਸ ਨਾਲ ਜੰਗ ਵਿਚ ਜੈ ਜੈਕਾਰ ਹੁੰਦੀ ਹੈ, ਜਗ ਉੱਤੇ ਭਲਿਆਂ ਨੂੰ ਮਾਣ ਦਿਵਾਉਣ ਵਾਲੀ ਤੇ ਮੇਰੀ ਰੱਖਿਆ ਕਰਨ ਵਾਲੀ ਤੇਗ਼! ਤੇਰੀ ਸਦਾ ਹੀ ਜੈ ਹੋਵੇ।

ਦੁਨੀਆ ਦਾ ਸੱਚ ਹੈ ਕਿ ਕੋਈ ਸਮਾਜ ਜਦ ਸਾਹਸਹੀਣ ਹੋ ਜਾਏ ਜਾਂ ਨਿਤਾਣਾ ਬਣ ਕੇ ਜਰਵਾਣਿਆਂ ਅੱਗੇ ਹਾਰ ਮੰਨ ਜਾਏ ਤਾਂ ਉਸ ਸਥਿਤੀ ਵਿਚ ਇਕ ਧਰਮ ਗੁਰੂ ਅਜਿਹੀਆਂ ਸੋਚਾਂ ਨੂੰ ਸ਼ਕਤੀਵਾਨ ਕਿਵੇਂ ਕਰਦਾ ਹੈ। ਇਸ ਸਥਿਤੀ ਵਿੱਚੋਂ ਸਤਿਗੁਰਾਂ ਦੀ ਰਚਨਾ ਸ਼ੈਲੀ ਤੇ ਪ੍ਰੇਰਕ ਸ਼ਕਤੀ ਨੂੰ ਉਸ ਸਦੀ ਅਨੁਸਾਰ ਸਮਝਣ ਦੀ ਜ਼ਰੂਰਤ ਹੈ। ਇਹ ਯੋਧਿਆਂ ਦੀ ਸਿਰਜਣਾ ਤੇ ਸੋਚ ਨੂੰ ਪ੍ਰਚੰਡ ਕਰਨ ਦਾ ਨਿਰਾਲਾ ਢੰਗ ਹੈ:

*ਨਮੋ ਤੀਰ ਤੋਪੰ॥ ਜਿਨੈ ਸੱਤ੍ਰ ਘੋਪੰ॥ ਨਮੋ ਧੋਪ ਪੱਟੰ॥ ਜਿਨੇ ਦੁਸ਼ਟ ਦੱਟੰ॥*
*ਜਿਤੇ ਸ਼ਸਤ੍ਰ ਨਾਮੰ॥ ਨਮਸ਼ਕਾਰ ਤਾਮੰ॥ ਜਿਤੇ ਅਸਤ੍ਰ ਭੇਯੰ॥ ਨਮਸ਼ਕਾਰ ਤੇਯੰ॥*
*(ਬਚਿਤ੍ਰ ਨਾਟਕ)*

ਭਾਵ ਤੀਰ ਤੇ ਤੋਪ ਰੂਪ ਵਾਲੇ ਅਕਾਲ ਨੂੰ ਮੇਰੀ ਨਮਸਕਾਰ ਹੈ, ਜਿਸ ਨੇ ਵੈਰੀਆਂ ਦਾ ਨਾਸ਼ ਕੀਤਾ। ਮੇਰੀ ਨਮਸਕਾਰ ਹੈ ਸਿੱਧੀ ਤੇ ਪਤਲੀ ਤਲਵਾਰ (ਨਮੋ ਧੋਪ ਪੱਟੰ) ਵਾਲੇ ਨੂੰ, ਜਿਸ ਨੇ ਦੁਸ਼ਟਾਂ ਨੂੰ ਦੰਡਿਆ ਹੈ। ਇਸ ਲਈ ਜਿੰਨੇ ਵੀ ਸ਼ਸਤਰਾਂ ਦੇ ਨਾਮ ਹਨ, ਉਨ੍ਹਾਂ ਨੂੰ ਮੇਰੀ ਨਸਮਕਾਰ ਹੈ ਅਤੇ ਜਿੰਨੇ ਪ੍ਰਕਾਰ ਦੇ ਹਥਿਆਰ ਹਨ, ਉਨ੍ਹਾਂ ਨੂੰ ਮੇਰੀ ਨਮਸਕਾਰ ਹੈ। ਇਸੇ ਤਰ੍ਹਾਂ ਸਤਿਗੁਰਾਂ ਦਾ ਇਕ ਸਵੈਯਾ ਹੈ:

*. . . ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਿਆਗਿ ਕਹਾਚਿਤ ਤਾ ਮੈ ਧਰੋ॥*
*ਅਬ ਰੀਝਕੈ ਦੇਹੁ ਵਹੈ ਹਮ ਕੋ ਜੋਊ ਹਉ ਬਿਨਤੀ ਕਰ ਜੋਰ ਕਰੋ॥*
*ਜਬ ਆਉ ਕੀ ਅਉਧ ਨਿਦਾਨ ਬਨੈ ਅਤਿਹੀ ਰਨ ਮੈ ਤਬ ਜੂਝ ਮਰੋ॥*

ਸ੍ਰੀ ਸ਼ਸਤ੍ਰਨਾਮ ਮਾਲਾ ਦੇ ਆਦਿ ਵਿਚ ਜੋ ਦੋਹਰਾ ਹੈ, ਉਸ ਦੇ ਸ਼ਕਤੀਸ਼ਾਲੀ ਸ਼ਬਦ ਬੀਰਤਾ ਦੇ ਰੰਗ ਵਿਚ ਰੰਗੇ ਹੋਏ ਹਨ:

*ਸਾਂਗ ਸਰੋਹੀ ਸੈਫ ਅਸ ਤੀਰ ਤੁਪਕ ਤਲਵਾਰ॥*
*ਸੱਤ੍ਰਾਂਤਕ ਕਵਚਾਂਤਿ ਕਰਿ ਕਰੀਐ ਰਛ ਹਮਾਰ॥*
*ਅਸ ਕ੍ਰਿਪਾਨ ਧਾਰਾਧਰੀ ਸੈਲ ਸੈਫ ਜਮਦਾਢ॥*
*ਕਵਚਾਂਤਕ ਸੱਤ੍ਰਾਂਤ ਕਰ ਤੇਗ ਤੀਰ ਧਨਬਾਢ॥*

ਭਾਵ ਦੋ ਮੂੰਹੀ ਬਰਛੀ (ਸਾਂਗ), ਸਿਰੋਹੀ ਨਗਰ ਵਿਚ ਬਣੀ ਤਲਵਾਰ ਦੀ ਇਕ ਜਾਤਿ ਜੋ ਬਹੁਤ ਕਾਟ ਕਰਨ ਵਾਲੀ (ਸਰੋਹੀ), ਸਿੱਧੀ ਤਲਵਾਰ (ਸੈਫ) ਖਮਦਾਰ ਤਲਵਾਰ (ਅਸ), ਤੀਰ, ਤੋਪ (ਤੁਪਕ), ਤਲਵਾਰ ਆਦਿ ਸ਼ਸਤ੍ਰ ਜੋ ਦੁਸ਼ਮਣਾਂ ਦਾ ਅੰਤ ਕਰਨ ਵਾਲੇ (ਸੱਤ੍ਰਾਂਤਕ) ਤੇ ਕਵਚਾਂ ਨੂੰ ਤੋੜਨ ਵਾਲੇ (ਕਵਚਾਂਤਕ) ਮੇਰੀ ਰੱਖਿਆ

ਕਰਦੇ ਹਨ।

ਇਸੇ ਪ੍ਰਕਾਰ ਤਲਵਾਰ, ਕਿਰਪਾਨ, ਤਿੱਖੀ ਧਾਰ ਵਾਲੀ ਤਲਵਾਰ (ਧਾਰਾਧਰੀ) ਨੇਜਾ (ਸੈਲ) ਸੈਫ ਤੇ ਜਮਦਾਢ (ਜਮ ਦੀ ਦਾੜ੍ਹ ਵਰਗੀ ਕਟਾਰ), ਜੋ ਕਵਚਾਂ ਤੇ ਸ਼ਸਤ੍ਰਾਂ ਨੂੰ ਤੋੜਨ ਵਾਲੇ ਤੇਗ ਤੀਰ ਤੇ ਰਣ ਵਿਚ ਜ਼ਾਲਮਾਂ ਨੂੰ ਵੱਢਣ ਵਾਲੇ (ਰਨਬਾਢ) ਹਨ, ਇਹ ਸਭ ਰੱਖਿਅਕ ਹਨ।

ਉਪਰੰਤ ਜੋ ਸ਼ਬਦ ਹਥਲੇ ਲੇਖ ਦੇ ਅਰੰਭ ਵਿਚ ਦਿੱਤੇ ਗਏ ਹਨ, ਉਹ ਤਰਤੀਬ ਅਨੁਸਾਰ ਹਨ, ਜਿਨ੍ਹਾਂ ਦਾ ਭਾਵ ਹੈ ਕਿ ਅਸ (ਤਲਵਾਰ), ਕਿਰਪਾਨ, ਖੰਡਾ, ਖੜਗ, ਤੁਪਕ (ਤੋਪ), ਤਬਰ (ਛਵੀ) ਅਤੇ ਤੀਰ, ਸੈਫ, ਸਰੋਹੀ, ਸੈਹਥੀ (ਬਰਛੀ) ਆਦਿ ਇਹ ਸਭ ਸ਼ਸਤ੍ਰ ਮੇਰੇ ਪੀਰ ਹਨ।

ਹੇ ਅਕਾਲ! ਤੂੰ ਹੀ ਸ਼ਕਤੀਦਾਤਾ ਹੈ ਹੋ ਕੇ ਤੀਰ ਹੈਂ; ਤੂੰ ਹੀ ਬਰਛੀ ਰੂਪ ਸ਼ਕਤੀ ਹੈਂ, ਤੂੰ ਹੀ ਤਬਰ (ਛਵੀ) ਤੇ ਤਲਵਾਰ ਹੈਂ। ਜੋ ਜੋ ਪ੍ਰਾਣੀ ਤੇਰਾ ਨਾਮ ਜਪਦਾ ਹੈ, ਉਹ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ।

ਤੂੰ ਹੀ ਕਾਲ ਹੈਂ ਤੇ ਤੂੰ ਹੀ ਕਾਲੀ ਹੈਂ, ਤੂੰ ਹੀ ਤੇਗ਼ ਤੇ ਤੀਰ ਹੈਂ। ਤੂੰ ਹੀ ਫਤਿਹ ਦੀ ਨਿਸ਼ਾਨੀ ਭਾਵ ਵਾਹਿਗੁਰੂ ਜੀ ਕੀ ਫਤਿਹ ਹੈਂ ਤੇ ਤੂੰ ਹੀ ਜਗਤ ਦਾ ਵੱਡਾ ਸੂਰਮਾ ਹੈਂ। ਭਾਵ ਕਰਤਾ ਤੇ ਨਿਰਭਉ ਹੈਂ।

ਸ਼ਸਤ੍ਰਨਾਮ ਮਾਲਾ ਲੰਮੇਰੀ ਰਚਨਾ ਹੈ। ਇਸ ਦੇ ੧੩੧੮ ਦੋਹਰੇ ਤੇ ਸਲੋਕ ਹਨ। ਇਨ੍ਹਾਂ ਵਿਚ ਸ਼ਬਦਾਵਲੀ ਤੇ ਬਿੰਬਾਵਲੀ ਦਾ ਅਥਾਹ ਤੇ ਅਸੀਮ ਪ੍ਰਵਾਹ ਹੈ। ਇਸ ਰਚਨਾ ਦੀ ਸ਼ੈਲੀ ਤੇ ਸੰਦੇਸ਼ ਨੂੰ 'ਤਰਕ ਬੁੱਧ' ਨਾਲ ਨਹੀਂ; ਸਗੋਂ 'ਬਿਬੇਕ ਬੁੱਧੀ' ਨਾਲ ਸਮਝਿਆ ਜਾ ਸਕਦਾ ਹੈ।



## ਪਿੰਡ ਭੱਲਾ ਵਿਖੇ ਗੁਰਮਤਿ ਕੈਂਪ

ਭਾਈ ਮਨਦੀਪ ਸਿੰਘ ਝੰਡੇਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਭੱਲਾ, ਤਹਿ: ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ੨੫ ਤੋਂ ੨੭ ਸਤੰਬਰ, ੨੦੧੭ ਲਗਾਏ ਗਏ ਗੁਰਮਤਿ ਕੈਂਪ ਵਿਚ ਭਾਗ ਲੈਣ ਵਾਲੇ ਜਗਿਆਸੂਆਂ ਨੂੰ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦੇ ਨਾਲ ਗੁਰਬਾਣੀ ਦੀ ਸੰਥਿਆ ਦਿੱਤੀ ਗਈ ਅਤੇ ਗੁਰਮਤਿ ਵਿਚਾਰਾਂ ਕੀਤੀਆਂ ਗਈਆਂ। ਇਸ ਸਮਾਗਮ ਵਿਚ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਭੇਟਾ ਰਹਿਤ ਗੁਰਮਤਿ ਸਾਹਿਤ ਵੀ ਵੰਡਿਆ ਗਿਆ।

# ਜਾਗਣ ਦਾ ਵੇਲਾ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ*
*ਗੁਰੂ ਗ੍ਰੰਥ-ਪੰਥ ਦਿਆ ਵਾਰਸਾ,*
*ਸਮੇਂ ਦੀ ਇਹ ਅਵਾਜ਼ ਬਈ, ਜਾਗਣ ਦਾ ਵੇਲਾ*

*ਸਾਡੇ ਗੁਰੂ ਗ੍ਰੰਥ ਸਾਹਿਬ ਜੀ, ਗੁਰੂਆਂ ਦਾ ਉਪਦੇਸ਼ ਹੈ ਸਾਡਾ*
*ਬਾਣੀ ਬਾਣਾ ਰਹਿਤ ਹੈ ਸਾਡੀ, ਜੱਗ ਤੋਂ ਨਿਆਰਾ ਵੇਸ ਹੈ ਸਾਡਾ*
*ਪੁੱਤ ਪੁੱਤਰੀਆਂ ਗੁਰੂ ਗੋਬਿੰਦ ਸਿੰਘ ਦੇ, ਅਨੰਦਪੁਰੀ ਸੰਦੇਸ਼ ਹੈ ਸਾਡਾ*
*ਧਰਮ ਦੀ ਮਾਤਾ ਸਾਹਿਬ ਕੌਰ ਮਾਂ, ਗੁਰੂ ਨੇ ਲਿਖਿਆ ਲੇਖ ਹੈ ਸਾਡਾ*
*ਪਰ ਏਥੇ ਕੁਝ ਭੇਖੀ ਟੋਲੇ, ਲੱਗੇ ਉਜਾੜਨ ਬਾਗ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਕਿੱਥੇ ਲਿਖਿਆ ਸਿੱਖ ਗੁਰੂ ਦਾ, ਪੂਜੇ ਜਾ ਕੇ ਕਬਰਾਂ ਮੜ੍ਹੀਆਂ*
*ਜੰਤਰ ਮੰਤਰ ਤੰਤਰ ਮੰਨੇ, ਮੰਨਤਾਂ ਮੰਨੇਂ ਫੋਕਟ ਘੜੀਆਂ*
*ਥਿੱਤਾਂ ਵਾਰਾਂ ਦੀਆਂ ਕਰੇ ਵੀਚਾਰਾਂ, ਧਾਗੇ ਤਵੀਤ ਤੇ ਝੂਠੀਆਂ ਲੜੀਆਂ*
*ਪਾਂਧੇ ਪੱਤਰੀਆਂ ਸਣੇ ਜੋਤਸ਼ੀ, ਕਰਮ-ਕਾਂਡ ਸਭ ਅਕਲ ਨੂੰ ਕੜੀਆਂ*
*ਗੁਰੂ ਸਾਹਿਬਾਂ ਨੇ ਖੰਡਨ ਕੀਤੇ, ਝੂਠੇ ਰਸਮ ਰਿਵਾਜ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਕਬਰਾਂ 'ਤੇ ਦੁੱਧ ਖੀਰ ਚੜ੍ਹਾਉਨੈਂ, ਕਿਤੇ ਸ਼ਰਾਬ ਚੜ੍ਹਾਈ ਜਾਨੈਂ*
*ਮੜ੍ਹੀਆਂ ਉੱਤੇ ਮੇਲੇ ਲਾਉਨੈਂ, ਪੀ-ਪੀ ਭੰਗੜੇ ਪਾਈ ਜਾਨੈਂ*
*ਬਾਪੂ ਮਰ ਗਿਆ ਖੁਸ਼ਕੀ ਦੇ ਨਾਲ, ਮਰੇ ਦੇ ਮੂੰਹ ਘਿਓ ਲਾਈ ਜਾਨੈਂ*
*ਜਿਉਂਦੇ ਪਿਤਰ ਨਾ ਮੰਨੇ ਭਾਈ, ਹੁਣ ਕਿਉਂ ਸਰਾਧ ਖੁਆਈ ਜਾਨੈਂ*
*ਰਹਿਤ ਮਰਯਾਦਾ ਵੇਖ ਲੈ ਪੜ੍ਹਕੇ, ਇਹ ਸਭ ਬਿਪਰਨਵਾਦ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਕੰਨ 'ਚ ਦਿੰਦਾ ਨਾਮ ਦਾਨ ਕੋਈ, ਨਿਤਨੇਮ ਤੋਂ ਤੋੜਿਆ ਸਿੱਖ ਨੂੰ*
*ਗਲਤ ਵਿਆਖਿਆ ਕਰ ਬਾਣੀ ਦੀ, ਗੁਰੂ ਗ੍ਰੰਥ ਤੋਂ ਮੋੜਿਆ ਸਿੱਖ ਨੂੰ*

*ਪ੍ਰਿੰਸੀਪਲ, ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯

*ਸਿੱਖ ਸਿੱਖੀ ਦੀ ਨਿੰਦਿਆ ਕਰ ਰਿਹਾ, ਐਸੇ ਵਹਿਣੀਂ ਰੋੜ੍ਹਿਆ ਸਿੱਖ ਨੂੰ*
*ਗੁਰੂ ਗ੍ਰੰਥ ਤੋਂ ਬੇਮੁੱਖ ਕਰ ਕੇ, ਆਪਣੇ ਗੋਡੀਂ ਜੋੜਿਆ ਸਿੱਖ ਨੂੰ*
*ਬਗਲੇ ਭਗਤ ਸਮਾਧੀਆਂ ਲਾ ਕੇ, ਗਾਉਣ ਡੱਡਾਂ ਦੇ ਰਾਗ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਥਾਂ-ਥਾਂ ਢੋਲ ਢਮੱਕੇ ਵੱਜਦੇ, ਗੁਰੂ ਬਣੇ ਦੇਹਧਾਰੀ ਬੈਠੇ*
*ਸਿੱਖ ਨੂੰ ਸਿੱਖੀ ਤੋਂ ਤੋੜਨ ਦੇ ਲਈ, ਆਪਣੇ ਖੰਭ ਖਿਲਾਰੀ ਬੈਠੇ*
*ਲੁੱਟਣ ਦੇ ਲਈ ਸਭ ਠੱਗ ਟੋਲੇ, ਆਪਣਾ ਆਪ ਸ਼ਿੰਗਾਰੀ ਬੈਠੇ*
*ਸਮਝ ਭੋਲਿਆ ਕਸਮ ਗੁਰੂ ਦੀ, ਲਾ ਕੇ ਜਾ.ਲ ਸ਼ਿਕਾਰੀ ਬੈਠੇ*
*ਮਿਰਚ ਮਸਾਲਾ ਚੋਰੀ ਦਾ ਤੜਕਾ, ਠੱਗਾਂ ਰਿੱਧਾ ਸਾਗ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਮੇਰੀ ਗੱਲ ਦਾ ਉੱਤਰ ਕੋਈ ਦੇਵੇ, ਜੇ ਕੋਈ ਹੋਵੇ ਭਰਮ ਮਾਰਿਆ*
*ਕਿਸ ਦੁਨੀਆ ਦਾ ਭਰਮਣ ਕੀਤਾ, ਕਿਸਨੇ ਮਹਿੰਗਾ ਮੁੱਲ ਤਾਰਿਆ*
*ਕਿਸ ਨੇ ਕਿਲ੍ਹੇ ਤੇ ਤਖ਼ਤ ਸਿਰਜ ਕੇ, ਜਬਰ ਜ਼ੁਲਮ ਨੂੰ ਹੈ ਲਲਕਾਰਿਆ*
*ਕਿਸ ਨੇ ਹੈ ਸਰਬੰਸ ਵਾਰ ਕੇ, ਪੁੱਤਰਾਂ ਤੋਂ ਵੱਧ ਪੰਥ ਪਿਆਰਿਆ*
*ਕੌਣ ਸੂਲਾਂ ਦੀਆਂ ਸੇਜਾਂ ਸੁੱਤਾ, ਗਾ ਪ੍ਰੀਤਮ ਦੇ ਰਾਗ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਸਹੁੰ ਸਾਨੂੰ ਉਨ੍ਹਾਂ ਮਾਵਾਂ ਦੀ, ਹਾਰ ਪੁੱਤਾਂ ਦੇ ਜਿਨ ਗ.ਲ ਪਾਏ*
*ਪੀਸਣੇ ਪੀਸੇ ਦੁਖੜੇ ਝੱਲੇ, ਪਰ ਨਾ ਸਿੱਖੀ ਸਿਦਕ ਡੁਲਾਏ*
*ਰੰਬੀਆਂ, ਆਰਿਆਂ, ਚਰਖੜੀਆਂ 'ਤੇ, ਪੰਥ ਦੇ ਜਿਨ੍ਹਾਂ ਝੰਡੇ ਝੁਲਾਏ*
*ਬੰਦ ਬੰਦ ਕੱਟੇ, ਖੋਪਰ ਲੱਥੇ, ਪਰ ਹੱਸ ਗੀਤ ਧਰਮ ਦੇ ਗਾਏ*
*ਓ ਸਿਰ ਜਾਵੇ ਤਾਂ ਜਾਵੇ, ਪਰ ਨਾ ਸਿਦਕ ਨੂੰ ਲੱਗੇ ਦਾ.ਗ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

*ਜੇ ਤੇਰੀ ਜ਼ਮੀਰ ਜਾਗਦੀ, ਭੁੱਲਿਆ ਸਿੱਖਾ ਭੁੱਲ ਬਖਸ਼ਾ ਲੈ*
*ਗੁਰੂ ਗੋਬਿੰਦ ਸਿੰਘ ਦਿਆ ਸ਼ੇਰ ਦੂਲਿਆ, ਖਾਲਸੇ ਵਾਲਾ ਰੂਪ ਸਜਾ ਲੈ*
*ਬਾਣੀ ਬਾਣੇ ਦਾ ਧਾਰਨੀ ਹੋ ਜਾ, ਨਿਤਨੇਮ ਦਾ ਨੇਮ ਬਣਾ ਲੈ*
*ਸ਼ਬਦ ਗੁਰੂ ਤੋਂ ਗਿਆਨ ਖੜਗ ਲੈ, ਕਰਮ ਕਾਂਡ ਸਭ ਅੱਗੇ ਲਾ ਲੈ*
*ਗੋਗੋਆਣੀ ਕਹੇ ਗੁਰਮਤਿ ਧਾਰ ਲੈ, ਜਾਗਣਗੇ ਸੁੱਤੇ ਭਾਗ ਬਈ, ਜਾਗਣ ਦਾ ਵੇਲਾ*
*ਜਾਗ ਖਾਲਸਾ ਜਾਗ ਬਈ, ਜਾਗਣ ਦਾ ਵੇਲਾ . . .*

# ਭਾਈ ਗੋਬਿੰਦ ਸਿੰਘ ਲੌਂਗੋਵਾਲ
# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੪੨ਵੇਂ ਪ੍ਰਧਾਨ ਬਣੇ

ਸ੍ਰੀ ਅੰਮ੍ਰਿਤਸਰ, ੨੯ ਨਵੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸਾਲਾਨਾ ਜਨਰਲ ਇਜਲਾਸ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੪੨ਵੇਂ ਪ੍ਰਧਾਨ ਚੁਣ ਲਏ ਗਏ। ਜਨਰਲ ਇਜਲਾਸ ਦੀ ਆਰੰਭਤਾ ਸਮੇਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਅਰਦਾਸ ਕੀਤੀ ਅਤੇ ਪਾਵਨ ਹੁਕਮਨਾਮਾ ਗਿਆਨੀ ਹਰਮਿੱਤਰ ਸਿੰਘ ਨੇ ਲਿਆ। ਜਨਰਲ ਹਾਊਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ, ਤਖਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਮੌਜੂਦ ਸਨ।

ਜਨਰਲ ਇਜਲਾਸ ਦੀ ਕਾਰਵਾਈ ਅਰੰਭ ਕਰਦਿਆਂ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ਅਗਲੀ ਕਾਰਵਾਈ ਚਲਾਉਣ ਦਾ ਸੱਦਾ ਦਿੱਤਾ, ਜਿਸ ’ਤੇ ਉਨ੍ਹਾਂ ਨੇ ਅਕਾਲ ਚਲਾਣਾ ਕਰ ਚੁੱਕੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਮੱਲ ਸਿੰਘ, ਮਾਰਸ਼ਲ ਅਰਜਨ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੈਂਬਰ ਸ. ਸੁਖਬੀਰ ਸਿੰਘ ਸੁਲਤਾਨਵਿੰਡ ਅਤੇ ਸ. ਜੋਗਿੰਦਰ ਸਿੰਘ ਚੰਡੀਗੜ੍ਹ ਸਬੰਧੀ ਸ਼ੋਕ ਮਤੇ ਪੇਸ਼ ਕੀਤੇ।

ਇਸ ਉਪਰੰਤ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਪ੍ਰਧਾਨਗੀ ਪਦ ਲਈ ਨਾਮ ਦੀ ਮੰਗ ਕੀਤੀ ਜਿਸ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਬੀਬੀ ਜਗੀਰ ਕੌਰ ਨੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਨਾਮ ਪੇਸ਼ ਕੀਤਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਾਮ ਦੀ ਤਾਈਦ ਸ. ਗੁਰਬਚਨ ਸਿੰਘ ਕਰਮੂੰਵਾਲਾ ਅਤੇ ਤਾਈਦ ਮਜੀਦ ਭਾਈ ਮਨਜੀਤ ਸਿੰਘ ਨੇ ਕੀਤੀ। ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਮੁਕਾਬਲੇ ’ਤੇ ਸ. ਜਸਵੰਤ ਸਿੰਘ ਪੁੜੈਣ ਨੇ ਜਥੇਦਾਰ ਅਮਰੀਕ ਸਿੰਘ ਸ਼ਾਹਪੁਰ ਦਾ ਨਾਮ ਪੇਸ਼ ਕੀਤਾ, ਜਿਸਦੀ ਤਾਈਦ ਸ. ਕੁਲਦੀਪ ਸਿੰਘ ਨੱਸੂਪੁਰ ਅਤੇ ਤਾਈਦ ਮਜੀਦ ਸ. ਮਹਿੰਦਰ ਸਿੰਘ ਹੁਸੈਨਪੁਰ ਨੇ ਕੀਤੀ। ਇਸ ਦੌਰਾਨ ਕੁੱਲ ਪਈਆਂ ੧੬੯ ਵੋਟਾਂ ਵਿੱਚੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ੧੫੪ ਵੋਟਾਂ ਪ੍ਰਾਪਤ ਕਰ ਕੇ ਜਿੱਤ ਹਾਸਲ ਕੀਤੀ। ਵਿਰੋਧੀ ਧਿਰ ਦੇ ਉਮੀਦਵਾਰ ਸ. ਅਮਰੀਕ ਸਿੰਘ ਸ਼ਾਹਪੁਰ ਨੂੰ ਕੇਵਲ ੧੫ ਵੋਟਾਂ ਹੀ ਮਿਲ ਸਕੀਆਂ। ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੪੨ਵੇਂ ਪ੍ਰਧਾਨ ਵਜੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਾਮ ਦਾ ਐਲਾਨ ਕਰ ਦਿੱਤਾ ਗਿਆ।

ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਦੇ ਪਦ ਲਈ ਸ. ਰਘੂਜੀਤ ਸਿੰਘ ਕਰਨਾਲ ਨੂੰ ਚੁਣਿਆ ਗਿਆ, ਜਿਨ੍ਹਾਂ ਦਾ ਨਾਮ ਜਥੇਦਾਰ ਤੋਤਾ ਸਿੰਘ ਨੇ ਪੇਸ਼ ਕੀਤਾ। ਉਨ੍ਹਾਂ ਦੇ ਨਾਮ ਦੀ ਤਈਦ ਸ. ਸੁਰਿੰਦਰ ਸਿੰਘ ਭੁਲੇਵਾਲ ਰਾਠਾਂ ਅਤੇ ਮਜੀਦ ਸ. ਪਰਮਜੀਤ ਸਿੰਘ ਖਾਲਸਾ

ਨੇ ਕੀਤੀ। ਜੂਨੀਅਰ ਮੀਤ ਪ੍ਰਧਾਨ ਵਜੋਂ ਸ. ਹਰਪਾਲ ਸਿੰਘ ਜੱਲਾ ਨੂੰ ਚੁਣਿਆ ਗਿਆ। ਉਨ੍ਹਾਂ ਦਾ ਨਾਮ ਭਾਈ ਅਮਰਜੀਤ ਸਿੰਘ ਨੇ ਪੇਸ਼ ਕੀਤਾ, ਤਈਦ ਸ. ਪ੍ਰੀਤਮ ਸਿੰਘ ਮਲਸੀਹਾਂ ਅਤੇ ਤਾਈਦ ਮਜੀਦ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ ਨੇ ਕੀਤੀ। ਇਸੇ ਤਰ੍ਹਾਂ ਜਨਰਲ ਸਕੱਤਰ ਦੇ ਅਹੁਦੇ ਲਈ ਸ. ਗੁਰਬਚਨ ਸਿੰਘ ਕਰਮੂੰਵਾਲਾ ਚੁਣੇ ਗਏ। ਉਨ੍ਹਾਂ ਦਾ ਨਾਮ ਸ. ਅਲਵਿੰਦਰਪਾਲ ਸਿੰਘ ਪੱਖੋਕੇ ਨੇ ਪੇਸ਼ ਕੀਤਾ, ਤਾਈਦ ਸ. ਗੁਰਪ੍ਰੀਤ ਸਿੰਘ 'ਝੱਬਰ' ਅਤੇ ਤਾਈਦ ਮਜੀਦ ਸ. ਗੁਰਮੇਲ ਸਿੰਘ ਸੰਗਤਪੁਰਾ ਨੇ ਕੀਤੀ।

ਇਸ ਉਪਰੰਤ ਨਵੇਂ ਚੁਣੇ ਗਏ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅੰਤ੍ਰਿੰਗ ਕਮੇਟੀ ਦੇ ਮੈਂਬਰਾਂ ਦਾ ਐਲਾਨ ਕੀਤਾ। ਅੰਤ੍ਰਿੰਗ ਕਮੇਟੀ ਦੇ ਇਨ੍ਹਾਂ ਮੈਂਬਰਾਂ ਵਿਚ ਸ. ਸੱਜਣ ਸਿੰਘ ਬੱਜੂਮਾਨ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਲਖਬੀਰ ਸਿੰਘ ਅਰਾਈਆਂਵਾਲਾ, ਬੀਬੀ ਗੁਰਪ੍ਰੀਤ ਕੌਰ ਕਪੂਰਥਲਾ, ਸ. ਗੁਰਤੇਜ ਸਿੰਘ ਢੱਡੇ, ਸ. ਹਰਦੇਵ ਸਿੰਘ ਰੋਗਲਾ, ਸ. ਰਵਿੰਦਰ ਸਿੰਘ ਚੱਕਮੁਕੇਰੀਆਂ, ਸ. ਗੁਰਮੀਤ ਸਿੰਘ ਬੂਹ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਸ. ਨਵਤੇਜ ਸਿੰਘ ਕਾਉਣੀ ਤੇ ਸ. ਅਮਰੀਕ ਸਿੰਘ ਸ਼ਾਹਪੁਰ ਨੂੰ ਚੁਣਿਆ ਗਿਆ।

ਜਨਰਲ ਹਾਊਸ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਚੁਣੇ ਗਏ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਉਨ੍ਹਾਂ ਨੂੰ ਇਹ ਸੇਵਾ ਗੁਰੂ ਸਾਹਿਬ ਦੀ ਬਖਸ਼ਿਸ਼ ਸਦਕਾ ਪ੍ਰਾਪਤ ਹੋਈ ਹੈ, ਜਿਸ ਨੂੰ ਉਹ ਤਨਦੇਹੀ ਤੇ ਇਮਾਨਦਾਰੀ ਨਾਲ ਨਿਭਾਉਣਗੇ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੁੱਚੇ ਮੈਂਬਰਾਂ ਦਾ ਧੰਨਵਾਦ ਕੀਤਾ। ਪੁੱਛੇ ਗਏ ਇਕ ਸਵਾਲ ਦੇ ਜਵਾਬ ਵਿਚ ਉਨ੍ਹਾਂ ਕਿਹਾ ਕਿ ਸਮੁੱਚੀਆਂ ਪੰਥਕ ਧਿਰਾਂ ਨੂੰ ਨਾਲ ਲੈ ਕੇ ਉਹ ਸਿੱਖ ਕੌਮ ਦੀ ਚੜ੍ਹਦੀ ਕਲਾ ਅਤੇ ਪੰਥਕ ਮਜ਼ਬੂਤੀ ਲਈ ਯਤਨ ਕਰਨਗੇ। ਉਨ੍ਹਾਂ ਕਿਹਾ ਕਿ ਕੌਮ ਨੂੰ ਦਰਪੇਸ਼ ਚੁਣੌਤੀਆਂ ਨੂੰ ਰਲ਼-ਮਿਲ਼ ਕੇ ਨਜਿੱਠਿਆ ਜਾਵੇਗਾ ਅਤੇ ਧਰਮ ਪ੍ਰਚਾਰ ਦੀ ਲਹਿਰ ਨੂੰ ਹੋਰ ਪ੍ਰਚੰਡ ਕੀਤਾ ਜਾਵੇਗਾ। ਉਨ੍ਹਾਂ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ ਕੀਤੇ ਗਏ ਕਾਰਜਾਂ ਦੀ ਪ੍ਰਸੰਸਾ ਵੀ ਕੀਤੀ।

ਇਸ ਉਪਰੰਤ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਚੁਣੇ ਗਏ ਹੋਰ ਅਹੁਦੇਦਾਰਾਂ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ। ਉਨ੍ਹਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਗਿਆਨੀ ਗੁਰਬਚਨ ਸਿੰਘ ਨੇ ਗੁਰੂ-ਘਰ ਦੀ ਬਖਸ਼ਿਸ਼ ਸਿਰੋਪਾਓ ਬਖਸ਼ਿਸ਼ ਕੀਤੇ।

ਜਨਰਲ ਹਾਊਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੬੯ ਮੈਂਬਰਾਂ ਨੇ ਸ਼ਮੂਲੀਅਤ ਕੀਤੀ, ਜਿਨ੍ਹਾਂ ਵਿਚ ਜਥੇਦਾਰ ਤੋਤਾ ਸਿੰਘ, ਬੀਬੀ ਜਗੀਰ ਕੌਰ, ਜਥੇਦਾਰ ਅਵਤਾਰ ਸਿੰਘ, ਭਾਈ ਅਮਰਜੀਤ ਸਿੰਘ, ਜਥੇਦਾਰ ਦਿਆਲ ਸਿੰਘ ਕੋਲਿਆਂਵਾਲੀ, ਸ. ਸੁਰਜੀਤ ਸਿੰਘ ਭਿੱਟੇਵਡ, ਬੀਬੀ ਕਿਰਨਜੋਤ ਕੌਰ, ਸ. ਬਲਦੇਵ ਸਿੰਘ ਕਾਇਮਪੁਰ, ਬਾਬਾ ਬੂਟਾ ਸਿੰਘ, ਸ. ਕੇਵਲ

ਸਿੰਘ ਬਾਦਲ, ਸੰਤ ਬਲਬੀਰ ਸਿੰਘ ਘੁੰਨਸ, ਭਾਈ ਰਜਿੰਦਰ ਸਿੰਘ ਮਹਿਤਾ, ਬੀਬੀ ਹਰਜਿੰਦਰ ਕੌਰ ਚੰਡੀਗੜ੍ਹ, ਭਾਈ ਰਾਮ ਸਿੰਘ, ਭਾਈ ਗੁਰਚਰਨ ਸਿੰਘ, ਭਾਈ ਮਨਜੀਤ ਸਿੰਘ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਗੁਰਿੰਦਰਪਾਲ ਸਿੰਘ ਲਾਲੀ ਰਣੀਕੇ, ਸ. ਜੋਧ ਸਿੰਘ, ਸ. ਬਲਜੀਤ ਸਿੰਘ ਜਲਾਲਉਸਮਾਂ ਆਦਿ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਅਵਤਾਰ ਸਿੰਘ, ਸ. ਮਨਜੀਤ ਸਿੰਘ, ਵਧੀਕ ਸਕੱਤਰ ਸ. ਹਰਭਜਨ ਸਿੰਘ ਮਨਾਵਾਂ ਤੇ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਬਿਜੈ ਸਿੰਘ, ਸ. ਦਿਲਜੀਤ ਸਿੰਘ ਤੇ ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਮੀਤ ਸਕੱਤਰ ਸ. ਸਕੱਤਰ ਸਿੰਘ ਤੇ ਸ. ਜਗਜੀਤ ਸਿੰਘ ਜੱਗੀ ਸਮੇਤ ਹੋਰ ਹਾਜ਼ਰ ਸਨ।

## ਪਾਕਿਸਤਾਨ ’ਚ ਸਿੱਖਾਂ ਨੂੰ ਧਰਮ ਪਰਿਵਰਤਨ ਲਈ ਮਜ਼ਬੂਰ ਕਰਨਾ ਧਾਰਮਿਕ ਅਜ਼ਾਦੀ ਦੇ ਅਧਿਕਾਰਾਂ ਦੀ ਉਲੰਘਣਾ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੧੭ ਦਸੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪਾਕਿਸਤਾਨ ਅੰਦਰ ਸਿੱਖਾਂ ਨੂੰ ਧਰਮ ਪਰਿਵਰਤਨ ਲਈ ਦਬਾਉਣ ਦੀ ਸਖਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਇਸ ਨੂੰ ਧਾਰਮਿਕ ਅਜ਼ਾਦੀ ਦੇ ਅਧਿਕਾਰਾਂ ਦੀ ਉਲੰਘਣਾ ਕਰਾਰ ਦਿੱਤਾ ਹੈ। ਇਹ ਮਾਮਲਾ ਪਾਕਿਸਤਾਨ ਅੰਦਰ ਸੂਬਾ ਖੈਬਰ ਪਖਤੂਨਖਵਾ ਦੇ ਜ਼ਿਲ੍ਹਾ ਹੰਗੂ ’ਚ ਕਸਬਾ ਦੁਆਬਾ ਦਾ ਹੈ, ਜਿੱਥੇ ਇੱਕ ਸਹਾਇਕ ਕਮਿਸ਼ਨਰ ਵੱਲੋਂ ਸਿੱਖਾਂ ਨੂੰ ਮੁਸਲਿਮ ਧਰਮ ਧਾਰਨ ਕਰਨ ਲਈ ਮਜ਼ਬੂਰ ਕਰਨ ਦੀਆਂ ਰੀਪੋਰਟਾਂ ਹਨ। ਇਸ ਸਬੰਧੀ ਸਾਹਮਣੇ ਆਈ ਖ਼ਬਰ ਅਨੁਸਾਰ ਸਬੰਧਤ ਅਧਿਕਾਰੀ ਨੇ ਸਿੱਖਾਂ ਨੂੰ ਦਫ਼ਤਰ ਬੁਲਾ ਕੇ ਉਨ੍ਹਾਂ ’ਤੇ ਧਰਮ ਤਬਦੀਲ ਕਰਨ ਦਾ ਦਬਾਅ ਬਣਾਉਂਦਿਆਂ ਕਾਰੋਬਾਰ ਬੰਦ ਕਰਾਉਣ ਦੀ ਵੀ ਧਮਕੀ ਦਿੱਤੀ।

ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਪਾਕਿਸਤਾਨ ਅੰਦਰ ਘੱਟ ਗਿਣਤੀ ਸਿੱਖਾਂ ਨਾਲ ਅਜਿਹਾ ਧੱਕਾ ਬਰਦਾਸ਼ਤਯੋਗ ਨਹੀਂ ਹੈ ਅਤੇ ਇਸ ਮਾਮਲੇ ਵਿਚ ਨਿਰਪੱਖ ਜਾਂਚ ਹੋਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਅੱਜ ਪੂਰੀ ਦੁਨੀਆ ਅੰਦਰ ਸਿੱਖ ਆਪਣੀ ਮਿਹਨਤ ਤੇ ਲਿਆਕਤ ਨਾਲ ਉੱਚ ਮੁਕਾਮ ਹਾਸਿਲ ਕਰ ਰਹੇ ਹਨ ਅਤੇ ਇਹ ਵੀ ਸਾਰੀ ਦੁਨੀਆ ਜਾਣਦੀ ਹੈ ਕਿ ਸਿੱਖ ਕੌਮ ਭਾਈਚਾਰਕ ਸਾਂਝ ਦੀ ਹਮਾਇਤੀ ਹੈ। ਉਨ੍ਹਾਂ ਕਿਹਾ ਕਿ ਵਿਸ਼ਵ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੇ ਸਿੱਖ ਧਰਮ ਦੇ ਅਨੁਯਾਈ ਜਿੱਥੇ ਵੀ ਰਹਿੰਦੇ ਹਨ, ਉਸ ਦੇਸ਼ ਦੀ ਤਰੱਕੀ ਲਈ ਹਮੇਸ਼ਾਂ ਭਾਈਵਾਲ ਬਣਦੇ ਹਨ। ਪਰੰਤੂ ਦੁੱਖ ਦੀ ਗੱਲ ਹੈ ਕਿ ਸਿੱਖਾਂ ਨਾਲ ਅਜਿਹੀਆਂ ਵਧੀਕੀਆਂ ਹੁੰਦੀਆਂ ਹਨ। ਉਨ੍ਹਾਂ ਭਾਰਤ ਅਤੇ ਪਾਕਿਸਤਾਨ ਦੀਆਂ ਸਰਕਾਰਾਂ ਤੋਂ ਮੰਗ ਕੀਤੀ ਕਿ ਕਥਿਤ ਦੋਸ਼ੀ ਖ਼ਿਲਾਫ਼ ਕਾਰਵਾਈ ਕੀਤੀ ਜਾਵੇ ਅਤੇ ਅੱਗੇ ਤੋਂ ਘੱਟ ਗਿਣਤੀ ਸਿੱਖਾਂ ਦੀ ਧਾਰਮਿਕ ਅਜ਼ਾਦੀ ਅਤੇ ਉਨ੍ਹਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

◆ ਇੰਚਾਰਜ ਸਿੱਖ ਮਿਸ਼ਨ ਹਰਿਆਣਾ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਮੰਡੀ ਟੋਹਾਨਾ, ਜ਼ਿਲ੍ਹਾ ਫਤਿਹਾਬਾਦ (ਹਰਿਆਣਾ) ਵਿਖੇ ੧੬ ਸਤੰਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੩੬ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਬਲਕਾਰ ਸਿੰਘ ਅਜਨਾਲਾ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਪਿੰਡ ਬੱਲੜਵਾਲ, ਤਹਿ: ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੯ ਸਤੰਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੮੪ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਲਖਵੀਰ ਸਿੰਘ ਮੋਗਾ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਕਿਸ਼ਨ ਸਿੰਘ, ਨਾਨਕ ਨਗਰੀ, ਮੋਗਾ ਵਿਖੇ ੨੪ ਸਤੰਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੨੩ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ।

◆ ਭਾਈ ਇੰਦਰਜੀਤ ਸਿੰਘ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ੨੮ ਸਤੰਬਰ, ੨੦੧੭ ਨੂੰ ਗੁਰਦੁਆਰਾ ਭਾਈ ਸਾਲ੍ਹੋ ਜੀ, ਮਜੀਠਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੭ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਅਜੀਤ ਸਿੰਘ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ੧ ਅਕਤੂਬਰ, ੨੦੧੭ ਨੂੰ ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ, ਆਲਮਗੀਰ, ਜ਼ਿਲ੍ਹਾ ਲੁਧਿਆਣਾ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੪੩੫ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

◆ ਭਾਈ ਸੁਖਵੀਰ ਸਿੰਘ ਫਲੌਂਡ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਕੁੱਪ ਖੁਰਦ, ਜ਼ਿਲ੍ਹਾ ਸੰਗਰੂਰ ਵਿਖੇ ੧ ਅਕਤੂਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੨੨ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਸੁਖਚੈਨ ਸਿੰਘ ਸ਼ਾਹਪੀਣੀ (ਢਾਡੀ ਜਥਾ) ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਭਾਈ ਸੁੱਖਾ ਸਿੰਘ ਭਾਈ ਮਹਿਤਾਬ ਸਿੰਘ, ਹਨੂੰਮਾਨਗੜ੍ਹ (ਰਾਜਸਥਾਨ) ਵਿਖੇ ੧੦ ਸਤੰਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੫੬ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਗੁਰਮੀਤ ਸਿੰਘ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ, ਮੰਡੀ ਗਜ ਸਿੰਘਪੁਰ (ਰਾਜਸਥਾਨ) ਵਿਖੇ ੧੬ ਸਤੰਬਰ, ੨੦੧੭ ਨੂੰ

ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੯੨ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਗੁਰਮੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੦ ਸਤੰਬਰ, ੨੦੧੭ ਨੂੰ ਸ਼ਹੀਦ ਨਗਰ ਗੁਰਦੁਆਰਾ ਬੁੱਢਾ ਜੌਹੜ, ਜ਼ਿਲ੍ਹਾ ਸ੍ਰੀ ਗੰਗਾਨਗਰ (ਰਾਜਸਥਾਨ) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਗੁਰਨਾਮ ਸਿੰਘ ਦੌਰਾਂਗਲਾ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਦੌਰਾਂਗਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੩੦ ਸਤੰਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੮ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਮਨਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨ ਅਕਤੂਬਰ, ੨੦੧੭ ਨੂੰ ਗੁਰਦੁਆਰਾ ਗੰਗਸਰ ਸਾਹਿਬ, ਕਰਤਾਰਪੁਰ, ਜ਼ਿਲ੍ਹਾ ਜਲੰਧਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੬੦ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਸਰਵਨ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਫਰੈਂਡਜ਼ ਕਲੋਨੀ, ਗੁਰਨਾਮ ਨਗਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ੫ ਅਕਤੂਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੮ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਮੈਨੇਜਰ, ਗੁਰਦੁਆਰਾ ਸੂਲੀਸਰ ਸਾਹਿਬ, ਪਾਤਸ਼ਾਹੀ ਨੌਵੀਂ, ਕੋਟ ਧਰਮੂ (ਮਾਨਸਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੮ ਅਕਤੂਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੪੨ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਭਾਈ ਮੰਝ ਸਾਹਿਬ, ਪਿੰਡ ਤੇ ਡਾਕਘਰ ਲੌਹਕਾ, ਤਹਿ: ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ੮ ਅਕਤੂਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੫ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਮਨਦੀਪ ਸਿੰਘ ਝੰਡੇਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਪੱਧਰੀ, ਤਹਿ: ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ੧੦ ਅਕਤੂਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੦ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਜਗਦੀਪ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਦੀਪ ਸਿੰਘ ਜੀ, ਪਿੰਡ ਉਦੋਵਾਲੀ ਖੁਰਦ, ਤਹਿ: ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੦ ਅਕਤੂਬਰ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੬੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

■